

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ34 ਸਾਲ 3 ਅਕਤੂਬਰ 2012 (ਮਾਸਿਕ, ਪੰਜਾਬੀ)



## ਬੂੜੇ ਤੋਂ ਸੀ ਬਾਬਾ ਬੁੱਢਾ ਬਣਿਆ...

ਧੰਨ ਸੀ ਬਾਬਾ ਬੁੱਢਾ ਜੀ ਤੇ ਧੰਨ ਸੀ ਕਮਾਈ
ਉਮਰ ਸਾਰੀ ਸਿਮਰਨ ਤੇ ਸੇਵਾ ਵਿਚ ਸੀ ਲਾਈ
ਬੂੜੇ ਤੋਂ ਸੀ ਬਾਬਾ ਬੁੱਢਾ ਬਣਿਆ ਇਹ ਸੀ
ਗੁਰੂ ਨਾਨਕ ਜੀ ਦੇ ਘਰ ਦੀ ਵਡਿਆਈ
ਪੰਜ ਗੁਰੂਆਂ ਨੂੰ ਇਨ੍ਹਾਂ ਤਿਲਕ ਲਗਵਾਕੇ
ਗੁਰਗੱਦੀ ਦੇਣੀ ਸੀ ਆਪ ਦੇ ਹਿੱਸੇ ਆਈ
ਗੁਰੂ ਹਰਿਗੋਬਿੰਦ ਸਿੰਘ ਜੀ ਸਾਹਿਬ ਤਾਈਂ
ਮੀਰੀ ਤੇ ਪੀਰੀ ਦੀ ਤਲਵਾਰ ਸੀ ਆਪ ਪਹਿਨਾਈ
ਬਾਉਲੀ ਤੇ ਅੰਮ੍ਰਿਤ ਸਰੋਵਰ ਦਾ ਟੱਕ ਲਾਇਆ
ਬੈਠ ਕੇ ਆਪ ਦੋਨਾਂ ਦੀ ਸੇਵਾ ਸੀ ਕਰਵਾਈ
ਆਪ ਨੂੰ ਵੱਡਾ ਮਾਣ ਸੀ ਮਿਲਿਆ ਕਿ ਆਪ ਤੋਂ
ਅਕਾਲ ਤਖ਼ਤ ਦੀ ਨੀਂਹ ਵੀ ਸੀ ਰਖਵਾਈ
ਅੰਤਮ ਸਵਾਸਾਂ ਤੱਕ ਨਾਮ ਸਿਮਰਨ ਤੇ
ਗੁਰੂ ਘਰਾਂ ਦੀ ਨਿਸ਼ਕਾਮ ਸੇਵਾ ਸੀ ਨਿਭਾਈ
ਇੱਕ ਸੌ ਪੱਚੀ ਸਾਲਾਂ ਤੱਕ ਬਾਬਾ ਬੁੱਢਾ ਜੀ ਨੇ
ਅੱਠ ਗੁਰੂਆਂ ਦੇ ਦਰਸ਼ਨਾਂ ਦੀ ਦਾਤ ਸੀ ਪਾਈ
ਨਸੀਬ ਤੂੰ ਵੀ ਕੁੱਝ ਐਸੇ ਕਰਮ ਕਰ ਲੈ ਕਿ
ਗੁਰੂ ਘਰ ਵਿੱਚ ਮਾਣ ਇਜ਼ਤ ਤੇ ਮਿਲੇ ਵਡਿਆਈ

ਪ੍ਰਿੰ ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ:-

# ਗੁਰਸਿਖਾਂ ਕੀ ਹਰਿ ਧੂੜਿ ਦੇਹਿ...

# ਸਿੱਖ ਵਿਦਵਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੇ ਨਾਂ ਖੁੱਲ੍ਹਾ ਪੱਤਰ

ਸਤਿਕਾਰਯੋਗ ਪ੍ਰੋ. ਬਡੂੰਗਰ ਸਾਹਿਬ ਜੀ

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ ॥

ਬਹੁਤ ਹੀ ਆਦਰ ਸਤਿਕਾਰ ਨਾਲ ਸਭ ਤੋਂ ਪਹਿਲਾਂ ਆਪ ਜੀ ਦੇ ਅਤੀ ਧੰਨਵਾਦੀ ਹਾਂ ਕਿ ਆਪ ਜੀ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਜੁੜੇ ਹੋ ਤੇ ਬਹੁਤ ਹੀ ਖੋਜ ਭਰਪੂਰ ਤੇ ਵਧੇਰੇ ਜਾਣਕਾਰੀ ਵਾਲੇ ਲੇਖ ਪੱਤ੍ਰਿਕਾ ਲਈ ਭੇਜ ਰਹੇ ਹੋ। ਪਾਠਕਾਂ ਵਲੋਂ ਆਪ ਜੀ ਦੀਆਂ ਵੱਡਮੁਲੀਆਂ ਲਿਖਤਾਂ ਬਦਲੇ ਵਿਸ਼ੇਸ਼ ਹੁੰਗਾਰਾ ਮਿਲ ਰਿਹਾ ਹੈ। ਅਦਾਰਾ ਉਮੀਦ ਕਰਦਾ ਹੈ ਕਿ ਇਹ ਉਪਰਾਲਾ ਨਿਰੰਤਰ ਜਾਰੀ ਰਹੇਗਾ। ਕੁੱਝ ਜਰੂਰੀ ਬੇਨਤੀਆਂ ਕਰ ਰਹੇ ਹਾਂ।

1. ਜਦੋਂ ਆਪ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੀ ਤਾਂ ਆਪ ਜੀ ਨੇ ਕਮੇਟੀ ਵਲੋਂ ਗਿਆਨੀ ਦਿੱਤ ਸਿੰਘ ਜੀ ਨਾਲ ਸਬੰਧਤ ਦੋ ਕਾਰਜ ਸ਼ੁਰੂ ਕੀਤੇ ਸਨ, ਪਹਿਲਾ ਇਹ ਕਿ ਹਰ ਸਾਲ ਕਿਸੇ ਸਿੱਖ ਵਿਦਵਾਨ ਨੂੰ ਗਿਆਨੀ ਦਿੱਤ ਸਿੰਘ ਅਵਾਰਡ ਦਿੱਤਾ ਜਾਇਆ ਕਰੇਗਾ ਤੇ ਸਭ ਤੋਂ ਪਹਿਲਾ ਅਵਾਰਡ ਸਵਰਗੀ ਪ੍ਰੋ. ਹਰਿੰਦਰ ਸਿੰਘ ਮਹਿਬੂਬ ਨੂੰ ਲੁਧਿਆਣੇ ਵਿਖੇ ਆਪ ਜੀ ਵਲੋਂ ਵਿਸ਼ੇਸ਼ ਸਮਾਗਮ ਵਿੱਚ ਦਿੱਤਾ ਗਿਆ ਸੀ। ਉਸ ਤੋਂ ਬਾਅਦ ਇਹ ਬੰਦ ਹੋ ਗਿਆ। ਅਪੀਲ ਹੈ ਕਿ ਆਪਣੇ ਨਿੱਜੀ ਯਤਨਾਂ ਨਾਲ ਇਹ ਅਵਾਰਡ ਮੁੜ ਸੁਰਜੀਤ ਕੀਤਾ ਜਾਵੇ। ਦੂਜਾ ਆਪ ਜੀ ਨੇ ਕਮੇਟੀ ਵਲੋਂ ਹਰ ਸਾਲ ਗਿਆਨੀ ਦਿੱਤ ਸਿੰਘ 'ਤੇ ਸੈਮੀਨਾਰ ਕਰਵਾਉਣ ਦੀ ਪਿਰਤ ਪਾਈ ਸੀ ਤੇ ਪਹਿਲਾ ਸੈਮੀਨਾਰ ਮਾਤਾ ਗੁਜਰੀ ਕਾਲਜ ਫਤਹਿਗੜ੍ਹ ਸਾਹਿਬ ਵਿਖੇ ਕਰਵਾਇਆ ਸੀ, ਪਰ ਉਹ ਵੀ ਮੁੜ ਅੱਜ ਤੱਕ ਨਹੀਂ ਕਰਵਾਇਆ ਗਿਆ। ਇਸ ਦੀ ਮੁੜ ਸ਼ੁਰੂਆਤ ਲਈ ਅਪੀਲ ਕਰਾਂਗਾ।

ਆਪ ਜੀ ਨੂੰ ਬਹੁਤ ਚੰਗੀ ਤਰ੍ਹਾਂ ਯਾਦ ਹੋਵੇਗਾ ਕਿ 6 ਸਤੰਬਰ 2001 ਨੂੰ ਗਿਆਨੀ ਦਿੱਤ ਸਿੰਘ ਜੀ ਦੀ 100ਵੀਂ ਬਰਸੀ ਵਿਸ਼ਵ ਪੱਧਰ ਤੇ ਉਹਨਾਂ ਦੇ ਜੱਦੀ ਪਿੰਡ ਕਲੌੜ (ਨੰਦਪੁਰ) ਜਿਲ੍ਹਾ ਫਤਹਿਗੜ੍ਹ ਸਾਹਿਬ ਵਿਖੇ ਮਨਾਈ ਗਈ ਸੀ ਇਸ ਵਿੱਚ ਆਪ ਜੀ ਦੀ ਖਾਸ ਭੂਮਿਕਾ ਸੀ ਕਿਉਂਕਿ ਉਸ ਸਮੇਂ ਆਪ ਜੀ ਮੁੱਖ ਮੰਤਰੀ ਪੰਜਾਬ ਦੇ ਓ.ਐਸ.ਡੀ ਸੀ। ਆਪ ਜੀ ਸਮੇਤ ਅੱਠ ਮੰਤਰੀ ਤੇ ਪ੍ਰਧਾਨ ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਜਥੇਦਾਰ ਜਗਦੇਵ ਸਿੰਘ ਤਲਵੰਡੀ ਸ਼ਾਮਲ ਸਨ ਉਸ ਸਮੇਂ ਗਿਆਨੀ ਜੀ ਦੀ ਯਾਦਗਾਰ ਲਈ ਜੋ ਐਲਾਨ ਕੀਤੇ ਗਏ ਸਨ ਉਹਨਾਂ ਦੀ ਪੂਰਤੀ ਲਈ 24 ਸਤੰਬਰ 2001 ਨੂੰ ਕਮੇਟੀ ਵਲੋਂ ਮਤਾ ਪਾਸ ਕਰ ਦਿੱਤਾ ਗਿਆ ਸੀ, ਪਰ ਅਜ ਤੱਕ ਉਹ ਮਤਾ ਕਮੇਟੀ ਦੇ ਮਤਾ ਰਜਿਸਟਰ ਵਿੱਚ ਰੁਲਿਆ ਪਿਆ ਹੈ ।ਕੀ ਆਪ ਜੀ ਕੁੱਝ ਕਰ ਸਕਦੇ ਹੋ? ਸ਼ਾਇਦ ਤੁਹਾਨੂੰ ਯਾਦ ਹੀ ਹੋਵੇਗਾ ਜਦੋਂ ਫਤਹਿਗੜ੍ਹ ਸਾਹਿਬ ਵਿਖੇ ਸੈਮੀਨਾਰ ਹਾਲ ਤੋਂ ਪ੍ਰਿੰਸੀਪਲ ਸਾਹਿਬ ਦੇ ਦਫਤਰ ਵੱਲ ਨੂੰ ਜਾਂਦੇ ਹੋਏ ਆਪ ਜੀ ਨੇ ਦਾਸ ਨਾਲ ਗਿਆਨੀ ਜੀ ਸਬੰਧੀ ਬਹੁਤ ਹੀ ਭਾਵੁਕਤਾ ਵਾਲੇ ਵਿਚਾਰ ਸਾਂਝੇ ਕੀਤੇ ਸਨ ਤੇ ਕਮੇਟੀ ਵਲੋਂ ਬਹੁਤ ਕੁੱਝ ਕਰਨ ਦੇ ਵਾਅਦੇ ਕੀਤੇ ਸਨ। ਆਪ ਜੀ ਇੱਕ ਸੱਚੇ ਸੁੱਚੇ ਇਨਸਾਨ ਹੋ। ਸਿੱਖ ਕੌਮ ਦੇ ਅਜੋਕੇ ਵਿਦਵਾਨ ਹੋ। ਕਮੇਟੀ ਤੇ ਸਰਕਾਰ ਵਿੱਚ ਅਸਰ-ਰਸੂਖ ਵਾਲੇ ਹੋ। ਕੀ ਕੋਈ ਆਸ ਰੱਖੀ ਜਾ ਸਕਦੀ ਹੈ?

ਪ੍ਰੋ. ਸਾਹਿਬ ਜੀਓ ਸਾਨੂੰ ਜਿਸ ਸੇਵਾ ਦੀ ਬਖ਼ਸ਼ਿਸ਼ ਹੋਈ ਹੈ, ਨਿਰੰਤਰ ਕਰ ਰਹੇ ਹਾਂ, 2001 ਤੋਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੇ ਜਰੀਏ ਤੇ ਪਿਛਲੇ ਤਿੰਨ ਸਾਲਾਂ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ, ਪੰਜਾਬੀ ਲਗਾਤਾਰ ਆਪਣੀ ਭੂਮਿਕਾ ਨਿਭਾਅ ਰਹੀ ਹੈ। ਗਿਆਨੀ ਜੀ ਪ੍ਰਤੀ ਸ਼ਰਧਾ ਵਿਸ਼ਵ ਭਰ ਵਿੱਚ ਪੁੱਜ ਚੁੱਕੀ ਹੈ।ਬਹੁਤ ਸਾਰੀਆਂ ਲਾਈਬਰੇਰੀਆਂ, ਹਾਲ, ਸਕੂਲ, ਆਡੀਟੋਰੀਅਮ ਤੇ ਗੁਰਦੁਆਰੇ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿੱਚ ਬਣ ਚੁੱਕੇ ਹਨ ਪਰ ਇਹ ਬਹੁਤ ਘੱਟ ਹੈ। ਹੁਣ ਮੰਗ ਚੱਲ ਰਹੀ ਹੈ ਕਿ ਗਿਆਨੀ ਦਿੱਤ ਸਿੰਘ ਯੂਨੀਵਰਸਿਟੀ ਬਣਾਈ ਜਾਵੇ। ਆਪ ਜੀ ਦਾ ਸਹਿਯੋਗ ਅਤੀ ਜ਼ਰੂਰੀ ਹੈ। ਉਮੀਦ ਹੈ ਆਪ ਜੀ ਯੂਨੀਵਰਸਿਟੀ ਬਣਾਉਣ ਲਈ ਇੱਕ ਅਜੇਹਾ ਰੋਲ ਅਦਾ ਕਰੋਗੇ ਜੋ ਇੱਕ ਮੀਲ ਪੱਥਰ ਸਾਬਤ ਹੋਵੇਗਾ। ਕੀ ਆਪ ਜੀ ਤੋਂ ਹੁੰਗਾਰੇ ਦੀ ਉਮੀਦ ਕੀਤੀ ਜਾ ਸਕਦੀ ਹੈ?

ਵਿਚਾਰ ਤਾਂ ਬੇਹੱਦ ਹਨ ਅਜੇ ਇੰਨੇ ਹੀ ਕਾਫੀ ਹਨ, ਵਾਹਿਗੁਰੂ ਦੀ ਕਿਰਪਾ ਰਹੀ ਤਾਂ ਲਿਖਦੇ ਰਹਾਂਗੇ।

ਧੰਨਵਾਦਿ ਸਹਿਤ,

ਵਿਸ਼ੇਸ਼ ਹੁੰਗਾਰੇ ਦੀ ਉਡੀਕ ਵਿੱਚ ਤੁਹਾਡਾ
ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ,
ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ)

ਮਿਤੀ-23-09-12



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


*ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ*

(ਮਾਸਿਕ, ਪੰਜਾਬੀ)

ਸਾਲ:3 | ਅਕਤੂਬਰ:2012 | ਅੰਕ 34




*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

A/C No. ***65139724105,***

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

ਇੱਕ ਕਾਪੀ 25/-

website:- www.bhaiditsinghpatrika.com


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਗੁਰਸਿਖਾਂ ਕੀ ਹਰਿ ਧੂੜਿ ਦੇਹਿ

ਜਸਪਾਲ ਸਿੰਘ ਕੰਵਲ



ਸਿੱਖ ਮਰਿਆਦਾ ਦੇ ਅਨੁਸਾਰ ਸਮਾਜਿਕ ਪ੍ਰਾਣੀ ਦਾ ਅਧਾਰ ਕੇਵਲ ਤੇ ਕੇਵਲ ਇੱਕ ਹੈ। ਉਹ ਹੈ ਨਾਮ- ਨਾਮ ਸਿਮਰਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੀ ਵਿਆਖਿਆ ਇਸ ਪ੍ਰਕਾਰ ਹੈ:-

*ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ ॥*
*ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥*
(ਅੰਗ- 680)

*ਨਾਮੁ ਮਿਲੈ ਮਨੁ ਤ੍ਰਿਪਤੀਐ*
*ਬਿਨੁ ਨਾਮੈ ਧ੍ਰਿਗੁ ਜੀਵਾਸੁ ॥*
(ਅੰਗ 40)

*ਨਾਮ ਕੇ ਧਾਰੇ ਸਗਲੇ ਜੰਤ ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ ॥*

*ਨਾਨਕ ਸਚੇ ਨਾਮ ਬਿਨੁ*
*ਕਿਆ ਟਿਕਾ ਕਿਆ ਤਗੁ ॥*
(ਆਸਾ ਦੀ ਵਾਰ ਮਹਲਾ 1)

ਮਨੁਖੀ ਜੀਵ ਨੂੰ ਇਸ ਸੰਸਾਰ 'ਚ ਵਿਚਰਦਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਸੂਲਾਂ ਤੇ ਸਿਧਾਂਤਾ ਅਨੁਸਾਰ, ਸੁਖ, ਸ਼ਾਂਤਮਈ, ਪਾਵਨ ਤੇ ਨਿਮਰਤਾ ਵਾਲਾ ਤੇ ਸੱਚਾ ਸੁੱਚਾ ਜੀਵਨ ਜੀਉਣ ਲਈ ਨਾਮ ਸਿਮਰਨ ਦੇ ਨਾਲ ਨਾਲ ਸਤੁ, ਸੰਤੋਖ, ਪਿਆਰ, ਨਿਸ਼ਕਾਮ ਸੇਵਾ ਨੂੰ ਧਾਰਨ ਕਰਨਾ ਅਤੇ ਪੰਜ ਵਿਕਾਰ:- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤਿਆਗਣਾ ਵੀ ਅਤੀ ਜਰੂਰੀ ਹੈ। ਹਾਲਾਂ ਕਿ ਇਹ ਸਭ ਕੁੱਝ ਆਮ ਮਨੁੱਖ ਦੇ ਵੱਸ ਦੀ ਗੱਲ ਨਹੀ ਹੈ।

*ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ ॥*
*ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥*
(ਅੰਗ 422)

ਇਹ ਨਿਯਮ ਧਰਮ ਦੇ ਮਾਰਗ ਵੱਲ ਲੈ ਜਾਂਦੇ ਹਨ। ਇਹ ਗੁਣ ਧਾਰਣ ਕਰਕੇ ਮਨੁੱਖੀ ਜੀਵ ਆਪਣੇ ਆਪ ਨਾਲ ਜੁੜਿਆ ਰਹਿੰਦਾ ਹੈ। ਆਪਣੇ ਮੂਲ ਨੂੰ ਪਛਾਨਣ ਦੀ ਸੂਰਤ ਵਿਚ ਪੈਰ ਧਰਦਾ ਹੈ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥*
(ਅੰਗ 441)

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥*
(ਅੰਗ 266)

ਇਹ ਗੁਣ ਸਾਧ ਸੰਗਤ ਕਰਨ ਅਤੇ ਮਹਾਂਪੁਰਸਾਂ ਦੇ ਦੱਸੇ ਮਾਰਗ ਦੁਆਰਾ ਸੇਧ ਲੈਣ ਨਾਲ ਪ੍ਰਾਪਤ ਹੁੰਦੇ ਹਨ। ਧਰਮ ਨਾਲ ਕੁੱਝ ਹੋਰ ਵੀ ਅੰਗ ਜੁੜਦੇ ਹਨ, ਜੋ ਕਿ ਇੱਕ ਧਰਮੀ ਹੋਣ ਲਈ ਸਹਾਇਕ ਹਨ ਅਤੇ ਗੁਰਬਾਣੀ ਅਨੁਸਾਰ ਮਨੁੱਖੀ ਜੀਵ ਲਈ ਸੁੱਖਦਾਈ ਹਨ। ਸੱਚੀ ਕਿਰਤ ਕਰਨਾ, ਵੰਡ ਕੇ ਛਕਣਾ ਜਦੋਂ ਕਿ ਨਾਮ- ਨਾਮ ਸਿਮਰਨ ਤਾਂ ਮਨੁੱਖੀ ਜੀਵ ਦਾ ਅਧਾਰ ਹੀ ਹੈ। ਹਾਲਾਂ ਕਿ ਧਰਮ ਦੀ ਕੋਈ ਪਰਿਭਾਸ਼ਾ ਨਹੀਂ।

ਇਹ ਸਭ ਕੁੱਝ ਮਹਾਂ-ਪੁਰਸਾਂ ਦੇ ਬਚਨਾਂ ਤੇ ਉਪਦੇਸ਼ਾਂ ਤੇ ਅਧਾਰਿਤ ਹੈ ਜੋ ਕਿ ਪ੍ਰਭੂ ਦੀ ਪ੍ਰਾਪਤੀ ਅਤੇ ਮਨੁੱਖੀ ਭਾਈ ਚਾਰੇ ਦੀ ਪਾਲਣਾਂ ਕਰਨ ਲਈ ਹਨ। ਇਸ ਪ੍ਰਕਾਰ ਜੋ ਮਨੁੱਖ ਚੰਗੇ ਗੁਣਾਂ ਨੂੰ ਧਾਰਨ ਕਰਕੇ ਗ੍ਰਹਿਸਤੀ ਜੀਵਨ ਜੀਉਣ ਦੇ ਨਾਲ ਨਾਲ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਦਾ ਹੈ, ਵੰਡਕੇ ਛੱਕਦਾ ਹੈ, ਨਾਮ ਸਿਮਰਨ ਤੇ ਨਿਸ਼ਕਾਮ ਸੇਵਾ ਦੇ ਮਾਰਗ ਤੇ ਚੱਲ ਪੈਂਦਾ ਹੈ

ਉਹ ਸੰਸਾਰ ਵਿਚ ਵਿਚਰਦਿਆਂ ਸੱਚੀ-ਸੁੱਚੀ ਜੀਵਨ ਜੁਗਤ ਗ੍ਰਹਿਣ ਕਰ ਲੈਂਦਾ ਹੈ।

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ*
*ਵਿਚੇ ਹੋਵੈ ਮੁਕਤਿ॥*

(ਅੰਗ 522)

ਗੁਰੂ ਸਾਹਿਬਾਨਾਂ ਦੇ ਗੁਰਮਤਿ ਦੇ ਰੂਹਾਨੀ ਉਪਦੇਸ਼ ਗ੍ਰਹਿਣ ਕਰਕੇ ਅਨੇਕਾਂ ਹੀ ਗੁਰੂ ਦੇ ਪਿਆਰੇ ਕਥਨੀ ਤੇ ਕਰਨੀ ਦੇ ਸੂਰੇ ਹੋਏ ਜਿਨ੍ਹਾਂ ਨੇ ਕਿਸੇ ਨਾ ਕਿਸੇ ਪੱਖੋਂ ਗੁਰੂ ਪੰਥ ਦੀ ਸੇਵਾ ਲਈ ਘਾਲਣਾ ਘਾਲੀ ਅਤੇ ਸਿੱਖ ਇਤਿਹਾਸ ਨੂੰ ਚਾਰ ਚੰਨ ਲਾਏ ਸਨ। ਇਨ੍ਹਾਂ ਹੀ ਗੁਰੂ ਦੇ ਪਿਆਰਿਆਂ ਵਿਚੋਂ ਸ਼੍ਰੋਮਣੀ ਮਹਾਂਪੁਰਖ ਹਨ ਬਾਬਾ ਬੁੱਢਾ ਜੀ, ਜਿਨ੍ਹਾਂ ਦਾ ਨਾਮ, ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦੇ ਪਹਿਲੇ ਕੁੱਝ ਕੁ ਸਿੱਖਾਂ ਦੀ ਲੜੀ ਵਿੱਚ ਆਉਂਦਾ ਹੈ।

ਸਿੱਖਾਂ ਦੀ ਭਗਤ ਮਾਲਾ- ਭਾਈ ਮਨੀ ਸਿੰਘ ਜੀ ਅਨੁਸਾਰ ਬੁੱੜਾ ਜਦੋਂ 12 ਕੁ ਸਾਲਾਂ ਦਾ ਸੀ ਤਾਂ ਪਿੰਡੋਂ ਬਾਹਰ ਪਸ਼ੂ ਚਰਾ ਰਿਹਾ ਸੀ ਅਤੇ ਗੁਰੂ ਨਾਨਕ ਦੇਵ ਜੀ ਦਾ ਉੱਥੋਂ ਲੰਘਣਾ ਹੋਇਆ। ਗੁਰੂ ਜੀ ਦਾ ਮਹਾਂਪੁਰਸਾਂ ਵਾਲਾ ਬਾਣਾ ਵੇਖ ਕੇ ਉਸਨੇ ਪਿਆਰ ਤੇ ਸਤਿਕਾਰ ਵਜੋਂ ਦੁੱਧ ਦਾ ਕਟੋਰਾ ਗੁਰੂ ਜੀ ਨੂੰ ਭੇਂਟ ਕੀਤਾ ਅਤੇ ਬੇਨਤੀ ਕੀਤੀ ਕਿ ਉਸਨੂੰ ਜਨਮ-ਮਰਨ ਦੇ ਗੇੜ ਤੋਂ ਮੁਕਤੀ ਦਿਲਵਾਉਣ। ਗੁਰੂ ਜੀ ਨੇ ਕਿਹਾ ਕਿ "ਤੂੰ ਦਾ ਅਜੇ ਜਵਾਨੀ ਦੀ ਉਮਰ ਵਿਚੋਂ ਹੈ, ਪਰ ਗੱਲਾਂ ਬਹੁਤ ਸਿਆਣਿਆਂ ਕਰਦਾ ਹੈਂ" ਤਦ ਉਸ ਨੇ ਗੁਰੂ ਜੀ ਨੂੰ ਇਹ ਕਹਾਣੀ ਦੱਸੀ "ਕੁੱਝ ਸਿਪਾਹੀਆਂ ਨੇ ਉਨ੍ਹਾਂ ਦੇ ਪਿੰਡ ਨੇੜੇ ਕੈਂਪ ਲਗਾਇਆ ਅਤੇ ਉਨ੍ਹਾਂ ਨੇ ਸਭ ਕੱਚੀਆਂ ਪੱਕੀਆਂ ਫਸਲਾਂ ਉਜਾੜ ਦਿੱਤੀਆਂ। ਮੈਨੂੰ ਸੁਝਿਆ ਕਿ ਜਦੋਂ ਸਿਪਾਹੀਆਂ ਦੁਆਰਾ ਬਰਬਾਦੀ ਨੂੰ ਕੋਈ ਨਹੀਂ ਰੋਕ ਸਕਿਆ ਤਾਂ ਮੌਤ ਦੇ ਹੱਥੋਂ ਜਵਾਨ ਜਾਂ ਬਜ਼ੁਰਗ ਨੂੰ ਕੌਣ ਰੋਕੇਗਾ। " ਇਸ ਤੇ ਗੁਰੂ ਜੀ ਨੇ ਕਿਹਾ ਕਿ ਤੂੰ ਬੱਚਾ ਨਹੀਂ ਤੂੰ ਤਾਂ ਬਜ਼ੁਰਗਾਂ ਵਾਲੀ ਲਿਆਕਤ ਵਾਲਾ ਹੈ। ਅੱਜ ਤੋਂ ਤੇਰਾ ਨਾਮ ਬੁੱਢਾ ਲਿਆ ਜਾਵੇਗਾ। ਬਾਅਦ ਵਿੱਚ ਉਨ੍ਹਾਂ ਨੂੰ ਬਾਬਾ ਬੁੱਢਾ ਜੀ ਦੇ ਨਾਮ ਨਾਲ ਜਾਣਿਆ ਜਾਣ ਲੱਗਾ।

ਬਾਬਾ ਬੁੱਢਾ ਜੀ, ਜਿਨ੍ਹਾਂ ਦਾ ਬਚਪਨ ਦਾ ਨਾਂ 'ਬੂੜਾ' ਸੀ ਦਾ ਜਨਮ 22 ਅਕਤੂਬਰ 1506 ਈ. ਨੂੰ ਕੱਥੂ ਨੰਗਲ ਵਿਖੇ ਮਾਤਾ ਗੌਰਾਂ ਜੀ ਤੇ ਭਾਈ ਸੁੱਖੇ ਰੰਧਾਵੇ ਦੇ ਘਰ ਹੋਇਆ। ਉਹ ਬਚਪਨ ਤੋਂ ਹੀ ਤਿੱਖੀ ਬੁੱਧੀ ਤੇ ਗੰਭੀਰ ਸੁਭਾਅ ਦੇ ਸਨ। ਕੁੱਝ ਸਮਾਂ ਪਿਛੋਂ ਬਾਬਾ ਜੀ ਆਪਣਾ ਘਰ ਛੱਡ ਕੇ ਕਰਤਾਰਪੁਰ ਵਿੱਚ ਗੁਰੂ ਸੰਗਤ ਦੀ ਸੇਵਾ ਵਿੱਚ ਲੱਗ ਗਏ। ਬਾਬਾ ਜੀ ਨੇ ਆਪਣੇ ਜੀਵਨ ਦਾ ਮਿਸ਼ਨ ਗੁਰੂ ਘਰ ਦੀ ਸੇਵਾ ਅਤੇ ਸਿਮਰਨ ਕਰਦਿਆਂ ਜੀਵਨ-ਮੁਕਤ ਹੋਣ ਦਾ ਬਣਾ ਲਿਆ। ਹਾਲਾਂ ਕਿ ਬਾਬਾ ਜੀ ਗ੍ਰਹਿਸਤ ਮਾਰਗ ਦੇ ਰਾਹ ਨੂੰ ਨਹੀਂ ਸਨ ਅਪਣਾਉਣਾ ਚਾਹੁੰਦੇ, ਪਰ ਮਾਪਿਆਂ ਦੀ ਇੱਛਾ ਅਨੁਸਾਰ 1538 ਈ. ਵਿੱਚ ਉਨ੍ਹਾਂ ਦੀ ਸ਼ਾਦੀ ਬੀਬੀ ਮਿਰੋਆ ਨਾਲ ਹੋਈ। ਇਹ ਗੱਲ ਆਮ ਪ੍ਰਚਲਤ ਹੈ ਕਿ ਬਾਬਾ ਜੀ ਦੀ ਬਰਾਤ ਵਿਚ ਗੁਰੂ ਨਾਨਕ ਦੇਵ ਜੀ ਦੇ ਦੋਨੋਂ ਸਾਹਿਬਜ਼ਾਦਿਆਂ ਨੇ ਸ਼ਿਰਕਤ ਕੀਤੀ ਕਿਉਂਕਿ ਗੁਰੂ ਜੀ ਕਿਸੇ ਕਾਰਨ ਵਸ ਨਾ ਜਾ ਸਕੇ। ਉਨ੍ਹਾਂ ਦੇ ਘਰ ਚਾਰ ਪੁੱਤਰਾਂ ਨੇ ਜਨਮ ਲਿਆ। ਕੁੱਝ ਸਮਾਂ ਪਰਿਵਾਰ ਨਾਲ ਬਿਤਾ ਕੇ ਬਾਬਾ ਜੀ ਵਾਪਿਸ ਫਿਰ ਗੁਰੂ ਸੰਗਤ ਦੀ ਸੇਵਾ ਵਿੱਚ ਜੁੱਟ ਗਏ।

ਬਾਬਾ ਬੁੱਢਾ ਜੀ ਲਈ ਇਹ ਬੜੇ ਮਾਣ ਦੀ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਜੂਨ 1539 ਈ. ਵਿੱਚ ਜਦੋਂ 'ਜੋਤ' ਪਰਵਿਰਤ ਕਰਕੇ ਭਾਈ ਲਹਿਣਾ ਜੀ ਨੂੰ ਗੁਰ ਅੰਗਦ ਦੇਵ ਬਣਾ ਦਿੱਤਾ ਤਾਂ ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਕੋਲੋਂ ਲਗਵਾਇਆ। ਬਾਬਾ ਬੁੱਢਾ ਜੀ ਨੇ ਗੁਰੂ ਘਰ ਦੇ ਸੇਵਕਾਂ ਨੂੰ ਗੁਰੂ ਹੁਕਮ ਸਦਕਾ ਗੁਰਮੁੱਖੀ ਲਿੱਪੀ ਵਿੱਚ ਵਿਦਿਆ ਦੀ ਤੇ ਲੰਗਰ ਦੀ ਸੇਵਾ ਕਰਨੀ ਸ਼ੁਰੂ ਕੀਤੀ।

ਉਪਰੰਤ ਬਾਬਾ ਬੁੱਢਾ ਜੀ ਨੇ ਸਮੇਂ ਸਮੇਂ ਸਿਰ ਗੁਰੂ ਅਮਰਦਾਸ ਜੀ ਗੁਰੂ ਰਾਮ ਦਾਸ ਜੀ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਦੀ ਬਖਸ਼ਿਸ਼ ਸਮੇਂ ਗੁਰਿਆਈ ਦਾ ਤਿਲਕ ਲਾਉਣ ਦੀ ਸੇਵਾ ਕੀਤੀ।

ਸ਼ਹੀਦਾਂ ਦੇ ਸਿਰਤਾਜ, ਨਿਮਰਤਾ ਦੇ ਪੁੰਜ ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਮਾਨਵਤਾਂ ਦੇ ਉਧਾਰ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ 30 ਅਗਸਤ 1604 ਨੂੰ ਤਿਆਰ ਕੀਤਾ ਅਤੇ ਮੁੱਖ ਗ੍ਰੰਥੀ ਦੀ ਸੇਵਾ ਬਾਬਾ ਬੁੱਢਾ ਜੀ ਨੂੰ ਸੌਂਪੀ। ਜਦੋਂ ਆਦਿ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦਾ ਪਹਿਲਾ ਪ੍ਰਕਾਸ਼ ਇੱਕ

ਸਤੰਬਰ 1604 ਈ. ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਤਾ ਗਿਆ ਤਾਂ ਬਤੌਰ ਮੁੱਖ ਗ੍ਰੰਥੀ ਬਾਬਾ ਬੁੱਢਾ ਜੀ ਨੇ ਹੀ ਪਹਿਲਾ ਵਾਕ ਸੰਗਤਾਂ ਨੂੰ ਸਰਵਣ ਕਰਵਾਇਆ।

ਗੁਰੂ ਅਮਰਦਾਸ ਜੀ ਨੇ ਜਾਤ-ਪਾਤ, ਸੁੱਚ-ਭਿੱਟ, ਊਚ-ਨੀਚ ਤੇ ਛੂਤ-ਛਾਤ ਦੇ ਕੋਹੜ ਨੂੰ ਖਤਮ ਕਰਨ ਲਈ ਅਤੇ ਸਦੀਵੀ ਹੱਲ ਲਈ ਬਾਉਲੀ ਦਾ ਟੱਕ ਲਗਵਾਇਆ ਅਤੇ ਇਸ ਪਵਿਤਰ ਕਾਰਜ ਦੀ ਦੇਖ ਰੇਖ ਦੀ ਜ਼ਿਮੇਵਾਰੀ ਵੀ ਉਨ੍ਹਾਂ ਨੂੰ ਹੀ ਸੌਂਪੀ। ਇਸੇ ਤਰਾਂ ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤ ਸਰੋਵਰ ਦਾ ਟੱਕ ਬਾਬਾ ਬੁੱਢਾ ਜੀ ਕੋਲੋਂ ਲਗਵਾਇਆ ਤੇ ਮੁੱਖ ਸੇਵਾਦਾਰ ਨਿਯੁਕਤ ਕੀਤਾ। ਬਾਬਾ ਬੁੱਢਾ ਜੀ ਦੀ ਸੁਚੱਜੀ ਅਗਵਾਈ ਵਿੱਚ ਸੰਗਤਾਂ ਨੇ ਹੁੰਮ ਹੁੰਮਾ ਕੇ ਪਾਵਨ ਸਰੋਵਰ ਦੀ ਸੇਵਾ ਨੇਪਰੇ ਚਾੜ੍ਹੀ। ਬਾਬਾ ਜੀ ਜਿਸ ਸਥਾਨ ਤੇ ਬੈਠ ਕੇ ਪਾਵਨ ਸਰੋਵਰ ਦੀ ਸੇਵਾ ਕਰਵਾਇਆ ਕਰਦੇ ਸਨ ਉਹ ਸਥਾਨ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾਂ ਵਿੱਚ ਬੇਰ ਬਾਬਾ ਬੁੱਢਾ ਜੀ ਦੀ ਇਤਿਹਾਸਕ ਯਾਦ ਵੱਜੋ ਅੱਜ ਵੀ ਸੁੱਰਖਿਅਤ ਹੈ।

ਕੁੱਝ ਸਮੇਂ ਲਈ ਬਾਬਾ ਜੀ ਬੀੜ੍ਹ ਵਿੱਚ ਚਲੇ ਗਏ। ਗੁਰੂ ਜੀ ਨੇ ਮਾਤਾ ਗੰਗਾ ਜੀ ਦੀ ਖ਼ਾਹਿਸ਼ ਨੂੰ ਪੂਰਾ ਕਰਨ ਲਈ ਬਾਬਾ ਜੀ ਦੀ ਸੇਵਾ ਵਿੱਚ ਹਾਜ਼ਰ ਹੋਣ ਲਈ ਕਿਹਾ। ਉਨ੍ਹਾਂ ਦੀ ਮਹਾਨ ਸ਼ਖਸੀਅਤ ਨੂੰ ਸਤਿਕਾਰ ਬਖਸ਼ਿਆ। ਪ੍ਰਭੂ ਦੀ ਕਿਰਪਾ ਸਦਕਾ ਮਾਤਾ ਗੰਗਾ ਜੀ ਦੀ ਖ਼ਾਹਿਸ਼ ਗੁਰੂ ਹਰਗੋਬਿੰਦ ਜੀ ਦੇ ਆਗਮਨ ਨਾਲ ਪੂਰੀ ਹੋਈ। ਬਾਲ ਹਰਗੋਬਿੰਦ ਜੀ ਨੂੰ ਹਰ ਖੇਤਰ ਵਿੱਚ ਨਿਪੁੰਨ ਬਣਾਉਣ ਲਈ ਬਾਬਾ ਬੁੱਢਾ ਜੀ ਦੀਆਂ ਹੀ ਸੇਵਾਵਾਂ ਲਈਆਂ ਗਈਆਂ।

ਗੁਰੂ ਹੁਕਮ ਅਨੁਸਾਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ 24 ਜੂਨ 1606 ਨੂੰ ਬਾਬਾ ਬੁਢਾ ਜੀ ਨੇ ਹੀ ਗੁਰੂ ਹਰਗੋਬਿੰਦ ਜੀ ਨੂੰ ਗੁਰਿਆਈ ਦਾ ਤਿਲਕ ਦਿੱਤਾ ਅਤੇ ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨਾਈਆਂ ਤਾਂ ਜੋ ਜ਼ਾਲਮ ਤੇ ਜ਼ਬਰ ਦੀਆਂ ਵਧੀਕੀਆਂ ਦਾ ਮੂੰਹ ਤੋੜਵਾਂ ਜਵਾਬ ਦਿੱਤਾ ਜਾ ਸਕੇ। ਗੁਰੂ ਜੀ ਨੇ ਅਕਾਲ ਤਖ਼ਤ ਸਾਹਿਬ ਦੀ ਨੀਂਹ ਬਾਬਾ ਬੁੱਢਾ ਜੀ ਤੋਂ ਰਖਵਾਈ। ਇਸ ਕਾਰਜ ਲਈ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਸੇਵਾ ਲਗਾਈ ਗਈ।

ਸਮੇਂ ਦੀ ਹਕੂਮਤ ਦੇ ਆਦੇਸ਼ ਮੁਤਾਬਿਕ ਜਦੋਂ ਗੁਰੂ ਹਰਗੋਬਿੰਦ ਜੀ ਨੂੰ ਗਵਾਲੀਅਰ ਦੇ ਕਿਲੇ ਵਿੱਚ ਕੈਦ ਕਰ ਦਿੱਤਾ ਗਿਆ ਤਾਂ ਬਾਬਾ ਬੁੱਢਾ ਜੀ ਮਾਤਾ ਗੰਗਾ ਜੀ ਦੇ ਹੁਕਮ ਅਨੁਸਾਰ ਗਵਾਲੀਅਰ ਗਏ ਪਰ ਹਕੂਮਤ ਨੇ ਗੁਰੂ ਜੀ ਨਾਲ ਮੁਲਾਕਾਤ ਨਹੀਂ ਹੋਣ ਦਿੱਤੀ। ਬਾਬਾ ਜੀ ਗੁਰੂ ਜੱਸ ਕਰਦੇ ਹੋਏ ਕਿਲੇ ਦੀ ਪ੍ਰਕਰਮਾ ਕਰਨ ਲੱਗ ਪਏ। ਗੁਰੂ ਸਾਹਿਬ ਦੀ ਰਿਹਾਈ ਸਮੇਂ ਬਾਬਾ ਜੀ ਨੇ ਗੁਰੂ ਦਰਸ਼ਨ ਲਈ ਸੰਗਤਾਂ ਦੀ ਬਿਹਬਲਤਾਂ ਦਰਸਾਈ। ਬਾਬਾ ਜੀ ਨੇ ਗੁਰੂ ਸਾਹਿਬ ਦੀ ਯਾਦ ਨੂੰ ਤਾਜਾਂ ਰੱਖਣ ਲਈ ਚੌਂਕੀ ਸਾਹਿਬ ਦੀ ਰੀਤ ਚਲਾਈ ਜੋ ਅੱਜ ਤੱਕ ਨਿਰੰਤਰ ਜਾਰੀ ਹੈ। ਬਾਬਾ ਜੀ ਨੇ ਅੰਤਮ ਸਵਾਸਾਂ ਤੱਕ ਨਾਮ ਸਿਮਰਨ ਅਤੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਨਿਭਾਈ।

ਬਿਰਧ ਅਵਸਥਾ ਵਿੱਚ ਹੋਣ ਕਾਰਨ ਬਾਬਾ ਜੀ ਨੇ ਆਪਣੇ ਪਿੰਡ ਰਮਦਾਸ ਜਾਣ ਲਈ ਗੁਰੂ ਜੀ ਤੋਂ ਆਗਿਆ ਲੈ ਲਈ। ਫਿਰ ਅੰਤਮ ਸਮਾਂ ਨੇੜੇ ਜਾਣ, ਗੁਰੂ ਦਰਸ਼ਨਾਂ ਦੀ ਇੱਛਾ ਕੀਤੀ ਤੇ ਸੁਨੇਹਾ ਘੱਲ ਕੇ ਬੇਨਤੀ ਕੀਤੀ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰਕੇ ਰਮਦਾਸ ਪਹੁੰਚੇ।

***ਪੰਜ ਗੁਰੂ ਸਾਹਿਬਾਨ ਨੂੰ ਹੱਥੀਂ ਗੁਰਿਆਈ ਦਾ ਤਿਲਕ ਦੇ, ਅੱਠ ਗੁਰੂ ਸਾਹਿਬਾਨ ਦੇ ਸਾਖਿਆਤ ਦਰਸ਼ਨ ਕਰ 125 ਸਾਲ ਦੀ ਉਮਰ ਭੋਗ ਬਾਬਾ ਬੁਢਾ ਜੀ ਨੇ 26 ਨਵੰਬਰ 1631 ਨੂੰ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਪਾਵਨ ਹੱਥਾਂ 'ਚ ਅੰਤਮ ਸਵਾਸ ਲਏ।***

ਅੰਤਮ ਸੰਸਕਾਰ ਗੁਰੂ ਜੀ ਨੇ ਆਪਣੇ ਹੱਥੀਂ ਕੀਤਾ। ਪਰਿਵਾਰ ਨੂੰ ਭਾਣਾ ਮੰਨਣ ਅਤੇ ਸੰਗਤਾਂ ਨੂੰ ਬਾਬਾ ਜੀ ਦੇ ਜੀਵਨ ਤੋਂ ਪ੍ਰੇਰਨਾ ਲੈਣ ਦਾ ਉਪਦੇਸ਼ ਦਿੱਤਾ ਤੇ ਅੰਮ੍ਰਿਤਸਰ ਵਾਪਿਸ ਆ ਗਏ। ਇੰਜ ਸੇਵਾ ਪਰਵਾਨ ਚੜ੍ਹੀ ਬਾਬਾ ਬੁੱਢਾ ਜੀ ਦੀ।

*ਗੁਰਸਿਖਾਂ ਕੀ ਹਰਿ ਧੂੜਿ ਦੇਹਿ*
*ਹਮ ਪਾਪੀ ਭੀ ਗਤਿ ਪਾਂਹਿ ॥*
*ਧੁਰਿ ਮਸਤਕਿ ਹਰਿ ਪ੍ਰਭ ਲਿਖਿਆ*
*ਗੁਰ ਨਾਨਕ ਮਿਲਿਆ ਆਇ ॥*

♦♦♦♦

*8968968397*

ਲੜੀਵਾਰ

# ਗੁੱਗਾ ਗਪੌੜਾ

*ਪਹਿਲੀ ਕਿਸ਼ਤ*

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ



*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਸਲ ਮਕਸਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਤੇ ਚਲਣ, ਅੰਧ ਵਿਸ਼ਵਾਸ਼ਾਂ ਤੇ ਫੋਕੇ ਕਰਮ-ਕਾਡਾਂ ਤੋਂ ਦੂਰ ਰਹਿਣ ਦੀ ਵਕਾਲਤ ਕਰਨ ਦੇ ਨਾਲ ਨਾਲ ਭਾਈ ਦਿੱਤ ਸਿੰਘ ਜੀ ਦੀਆਂ ਇਕ ਸਦੀ ਤੋਂ ਵੱਧ ਵਾਲੀਆਂ ਵੱਖ ਵੱਖ ਰੂਪਾਂ ਵਾਲੀਆਂ ਲੇਖਣੀਆਂ ਤੋਂ ਜਾਣੂ ਕਰਵਾਉਣਾ ਵੀ ਹੈ।*

*ਅੰਤਾਂ ਦੀ ਖੁਸ਼ੀ ਹੁੰਦੀ ਹੈ ਇਹ ਜਾਣਕੇ ਕਿ ਪਾਠਕ ਗਿਆਨੀ ਜੀ ਦੀਆਂ ਰਚਨਾਵਾਂ ਪੜ੍ਹਨ ਦੀ ਤੀਬਰ ਇੱਛਾ ਰੱਖਦੇ ਹਨ। ਹਰ ਮਹੀਨੇ ਲੱਗਭਗ 10 ਅਜੇਹੇ ਫੋਨ ਆਉਂਦੇ ਹਨ ਜਿਹਨਾਂ ਰਾਹੀਂ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੰਗ ਕੀਤੀ ਗਈ ਹੁੰਦੀ ਹੈ ਤੇ ਉਹ ਤੁਰੰਤ ਪੂਰੀ ਕਰ ਦਿੱਤੀ ਜਾਂਦੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਮਹਿਸੂਸ ਕਰਦਾ ਹੈ ਕਿ 111 ਸਾਲ ਬਾਅਦ ਵੀ ਸਿੱਖ ਸੰਗਤਾਂ ਵੱਲੋਂ ਗਿਆਨੀ ਜੀ ਦੀ ਸੋਚ ਪ੍ਰਤੀ ਸੰਜੀਦਗੀ ਹੈ। ਪਹਿਲਾਂ ਢਾਈ ਸਾਲ ਖਾਲਸਾ ਅਖ਼ਬਾਰ ਤੇ ਫਿਰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਪਾਠਕਾਂ ਦੇ ਰੂ-ਬ-ਰੂ ਕਰ ਚੁੱਕੇ ਹਾਂ। ਇਸੇ ਲੜੀ ਤਹਿਤ "ਗੁੱਗਾ ਗਪੌੜਾ" ਅਕਤੂਬਰ 2012 ਅੰਕ ਤੋਂ ਸ਼ੁਰੂ ਕੀਤਾ ਜਾ ਰਿਹਾ ਹੈ।*

*ਮੁੱਖ ਸੰਪਾਦਕ*

ੴ ਸਤਿਗੁਰ ਪ੍ਰਸਾਦਿ

## ਸੈਲਾਨੀ ਸਿੰਘ

ਦੋਹਰਾ॥ ਇਕ ਦਿਨ ਕਰਦਿਆਂ ਸੈਲ ਸੀ ਸਿੰਘ ਗੁਰੂ ਦਾ ਲਾਲ।
ਆਇਆ ਨਗ੍ਰ ਅਗੰਮ ਪੁਰ ਦੇਖ ਜਗਤ ਦੀ ਚਾਲ॥1॥
ਚੌਪਈ॥ ਦੇਖ ਨਗਰ ਦਾ ਰੂਪ ਸੁਹਾਵਾ।
ਮਨ ਵਿੱਚ ਉਪਜਯਾ ਉਸਦੇ ਚਾਵਾ॥
ਕੁਛ ਦਿਨ ਏਥੇ ਰਹਨਾ ਚਾਹੀਏ। ਕਿਸੇ ਟਕਾਣੇ ਆ ਕੇ ਬਹੀਏ॥
ਤਦ ਉਸ ਪੁਛਿਆ ਦਸੋ ਭਾਈ। ਰਹਿਣੇ ਜੋਗੀ ਜਾਗਾ ਕਾਈ॥
ਹੈ ਕੋਈ ਘਰ ਸਿੰਘਾਂ ਕੇਰਾ। ਜਿਥੇ ਜਾ ਕੇ ਕਰਾਂ ਬਸੇਰਾ॥
ਮੈਂ ਹਾਂ ਪੁਰਖ ਇਕ ਪਰਦੇਸੀ। ਜਿਸ ਦੀ ਖਬਰ ਨ ਕੋਈ ਲੇਸੀ॥
ਪਰ ਕੁਛ ਦਿਨ ਮੈਂ ਏਥੇ ਰਹਸਾਂ। ਕਥਾ ਵਾਰਤਾ ਸੁਣਸਾਂ ਕਹਸਾਂ॥
ਜਿਸਤੇ ਦਸੋ ਕਿਤੇ ਟਕਾਣਾ। ਕੌਣ ਸਿਖ ਹੈ ਇਥੇ ਸਿਆਣਾ॥
ਸੁਣਕੇ ਲੋਕਾਂ ਇਹ ਸੁਣਾਈ। ਏਥੇ ਜਾਗਾ ਹੋਰ ਨ ਕਾਈ॥
ਹੈ ਗੁਰ ਬਲਭ ਸਿੰਘ ਸੁਜਾਨ। ਨੱਗਰ ਵਿਚ ਵੱਡਾ ਪ੍ਰਧਾਨ॥
ਰਖੇ ਰਹਤ ਗੁਰੂ ਦੀ ਪੂਰੀ। ਮਨ ਵਿੱਚ ਕਰਦਾ ਨਾ ਮਗਰੂਰੀ॥
ਆਇਆ ਗਿਆ ਸਿੰਘ ਘਰ ਉਸਦੇ।
ਸਾਥੀ ਸਮਝ ਆਪ ਹੀ ਘਰ ਸਦੇ॥
ਅਰ ਉਹ ਭੀ ਪਰਸਾਦਾ ਦਾਲ। ਦਿੰਦਾ ਬਹੁਤ ਖੁਸ਼ੀ ਦੇ ਨਾਲ॥
ਅਰ ਕਰਦਾ ਹੈ ਖਾਤਰ ਚੰਗੀ। ਵਸਤੂ ਦੇਂਦਾ ਹੈ ਮੁਖ ਮੰਗੀ॥
ਅਰ ਹੈ ਹਸਮੁਖ ਵਡਾ ਗੁੰਬੀ। ਕਹੇ ਆਪਨੂੰ ਗੁਰ ਦਾ ਪੰਥੀ॥
ਉਸ ਨੂੰ ਸਾਰੇ ਲੋਗ ਸਰਾਹਨ। ਨਿੰਦਕ ਉਸ ਤੇ ਆਪ ਤਰਾਹੁਨ॥
ਉਹ ਹੈ ਉਸਦਾ ਉਚਾ ਧਾਮ। ਜਾਣੈ ਜਿਸ ਨੂੰ ਸਭੀ ਗ੍ਰਾਮ॥

ਤੁਸੀਂ ਓਸਦੇ ਜਾਕੇ ਪਾਸ। ਕਰੋ ਅਪਨਾ ਚੰਗਾ ਵਾਸ॥
ਗਦ ਗਦ ਸੁਣ ਕੇ ਹੋਇਆ ਸਿੱਖ।
ਸਾਂਤੁ ਕਰੂ ਮਨ ਉਸਨੂੰ ਪਿਖ॥2॥
ਦੋਹਰਾ॥ ਚੜਿਆ ਚਾਉ ਅਨੰਦ ਮਨ ਤੁਰਿਆ ਅਗੇ ਝੱਟ।
ਸੁਨ ਵਡਿਆਈ ਸਿੰਘ ਦੀ ਹੋਈ ਖੁਸ਼ੀ ਨ ਘਟ॥3॥
ਬੂਹੇ ਉਪਰ ਜਾਇ ਕੇ ਫਤੇ ਗਜਾਈ ਖੂਬ।
ਅਜ ਮਿਲੇ ਹਨ ਆਏ ਕੇ ਮਹਬੂਬਾਂ ਮਹਬੂਬ॥4॥
ਚੌਪਈ॥ ਨਿਆਂ ਸਿੰਘ ਦਾ ਬੋਲ ਕਰਾਰਾ।
ਮਾਰ ਅੰਦਰੋਂ ਹੀ ਜੈਕਾਰਾ॥
ਛੇਤੀ ਬਾਹਰ ਆਇ ਖਲੋਤਾ॥ ਮੋਤੀ ਹੀਰੇ ਨਾਲ ਪਰੋਤਾ॥
ਪਹਿਲੇ ਗੁਰ ਦੀ ਫਤੇ ਬੁਲਾਇ। ਨਾਲ ਹੱਥ ਦੇ ਹਥ ਮਲਾਏ॥
ਮਗਰੋਂ ਚਾ ਗਲਵਕੜੀ ਪਾਈ। ਜਿਉਂ ਭਾਈ ਨੂੰ ਮਿਲਦਾ ਭਾਈ॥
ਅੰਦਰ ਘਰ ਦੇ ਜਾਏ ਬਠਾਇਆ।
ਹਥ ਪੈਰ ਮੁਖ ਫੇਰ ਧੁਵਾਇਆ॥
ਚੰਗਾ ਖੇਸ ਬਿਛਾਕੇ ਪਾਸ। ਪਾਸ ਬਠਾਏ ਕਰ ਅਰਦਾਸ॥
ਰੁਖਾ-ਸੁਖਾ ਭੋਜਨ ਖਾਓ। ਮੇਰੇ ਮਨ ਦੀ ਆਸ ਪੁਜਾਓ॥
ਜਿਸ ਪਰ ਕਿਹਾ ਸੈਲਾਨੀ ਐਸਾ। ਭੋਜਨ ਤੋਂ ਮੁਖ ਮੋੜਨ ਕੈਸਾ॥
ਏਹ ਅੰਨ ਹੈ ਤਨ ਦੀ ਓਟ। ਖਾਧੇ ਬਿਨਾਂ ਜਾਂਵਦਾ ਲੋਟ॥
ਇਸ ਖਾਧੇ ਤੇ ਆਵੈ ਹੋਸ਼। ਹੈ ਇਹ ਦੇਹ ਅੰਨ-ਮੈਯ ਕੋਸ਼॥
ਗੁਰੂ ਗ੍ਰੰਥ ਭਾਖੇ ਆਲਾਦ। ਜਪੀਐ ਨਾਮ ਅੰਨ ਕੈ ਸਾਦ॥
ਅੰਨ ਛੋਡ ਜੋ ਕਰੇ ਪਖੰਡ॥ ਨਾ ਉਹ ਸੁਹਾਗਨ ਨਾ ਉਹ ਰੰਡ॥
ਫਿਰ ਉਸ ਅੰਨ ਤਿਆਗਨ ਭਾਈ। ਹੈ ਮੂਰਖਤਾ ਨਾ ਚਤਰਾਈ॥
ਐਸਾ ਕਹ ਹਸ ਕਰਤਿ ਨ ਫੇਰ। ਪਾਯਾ ਭੋਜਨ ਕਰੀ ਨ ਦੇਰ॥
ਦੋਨਾਂ ਬਹਕੇ ਨਾਲ ਅਨੰਦ। ਖਾਧਾ ਜਿਤਨਾ ਸਈ ਪਸੰਦ॥
ਫਿਰ ਉਹ ਬਹਕੇ ਆਪਸ ਮਾਹਿ। ਮਨ ਪਰਚਾਵਨ ਲਗਾ ਤਾਹਿ॥
ਜੈਸੀ ਸਿੰਘਾਂ ਦੀ ਸੀ ਰੀਤੀ। ਓਹੋ ਬਾਤ ਚੀਤ ਤਿਨ ਕੀਤੀ॥5॥

## ਗੁਰ ਬਲਭ ਸਿੰਘ

ਦੋਹਰਾ॥ ਆਦਰ ਨਾਲ ਬਠਾਇ ਪੁੱਛਨ ਲਗਾ ਬਾਤ।
ਕਿਥੋਂ ਆਇਆ ਖਾਲਸਾ ਕਿਹੜੀ ਵੱਲੇ ਜਾਤ॥6॥
ਚੌਪਈ॥ ਕਹ ਸਿੰਘ ਜੀ ਕਿਥੋਂ ਆਏ।
ਅਰ ਹੋ ਕਿਹੜੀ ਵਲ ਸੁਧਾਏ॥
ਕਿਹੜੀ ਕਰਦੇ ਹੁੰਦੇ ਕਾਰ। ਜਿਸਤੇ ਚਲਦਾ ਹੈ ਰੁਜ਼ਗਾਰੁ॥
ਕਰੀ ਵਡੀ ਕ੍ਰਿਪਾ ਹੈ ਅਜ। ਆਏ ਸਾਡੇ ਰਹਿਨ ਪੱਜ॥
ਆਪਨੀ ਬ੍ਰਿਥਾ ਤੁਰਤ ਸੁਨਾਓ। ਮਗਰੋਂ ਜੋ ਇਛਾ ਫੁਰਮਾਓ॥7॥

## ਸੈਲਾਨੀ ਸਿੰਘ

ਦੋਹਰਾ॥ ਲਹੀ ਸੈਲਾਨੀ ਸਿੰਘ ਨੈ ਸੁਣੋਂ ਮੀਤ ਮਨ ਲਾਇ॥
ਆਵਣ ਜਾਨਾ ਗੁਰੂ ਨੇ ਦਿੱਤਾ ਅਸਾਂ ਚੁਕਾਇ॥8॥
ਚੌਪਈ॥ ਪਰਾਨਭਧ ਵਸ ਹੋ ਕੇ ਆਏ।
ਮਨ ਦੇ ਸਾਰੇ ਭਰਮ ਨਿਵਾਏ॥
ਭਰਮ ਨ ਕਰਦਾ ਹਾਂ ਸੰਸਾਰ। ਰਹੀ ਨ ਬਾਕੀ ਕਰਨੀ ਕਾਰ॥
ਇਹ ਬਾਗ ਹੈ ਜਗਤ ਸੁਹਾਵਾ। ਅਹੋ ਅਚੰਭਾ ਜੋ ਪਰਚਾਵਾ॥
ਇਸ ਵਿਚ ਭੌਰ ਸਮਾਨ ਸਦਾਈ। ਕਰਦਾ ਸੈਲ ਫਿਰਾਂ ਮੈਂ ਭਾਈ॥
ਮਹਿ ਲੰਪਟ ਮੈਂ ਕਿਸ ਹੀ ਨਾਲ। ਚਲਾਂ ਨਿਰਾਲੀ ਅਪਨੀ ਚਾਲ॥
ਕਰੇ ਸੈਲ ਮੈ ਬਹੁ ਮਨ ਭਾਏ। ਕਈ ਤਰਾਂ ਦੇ ਨਰ ਦਰਸਾਏ॥
ਅਰ ਅਪਨੀ ਬੁਧਿ ਅਨੁਸਾਰ। ਕੀਤਾ ਮੈਂ ਅਟਕਰ ਉਪਕਾਰ॥
ਵੇਲਾ ਰਿਹਾ ਨਹੀਂ ਮੈਂ ਐਸਾ। ਖਾ ਕਰ ਪਸ਼ੂ ਸੌਂਵਦਾ ਜੈਸਾ॥
ਦੇਖੇ ਜਗ ਦੇ ਬਹੁਤ ਕੁਚਾਲੇ। ਜਿਨੀ ਕੁਰੀਤਨ ਪੈ ਘਰ ਗਾਲੇ॥
ਤਿਨ ਪਰ ਦੇਖ ਕੌਮ ਮਨ ਆਇਆ।
ਫਿਰ ਕਰਨਾਂ ਰਸ ਨੈਨ ਨਛਾਇਆ॥
ਜਿਸਤੇ ਕਰ ਉਪਦੇਸ ਘਨੇਰੇ। ਦਿਤੇ ਬੰਧਨ ਛੋੜ ਬਥੇਰੇ॥
ਦਸਮ ਗੁਰੂ ਜੀ ਦੇ ਉਪਕਾਰ। ਜੋ ਬੈਠੇ ਸੇ ਲੋਗ ਵਿਸਾਰ॥
ਹੋਇ ਕ੍ਰਿਤ ਘਨ ਮਰਨ ਜੋ ਪਾਪੀ। ਅੰਨਮਤਾਂ ਦੀ ਲੈਕੇ ਥਾਪੀ॥
ਮੈਂ ਤਿਨ ਕੋ ਧਿੱਕਾਰ ਕਟਾ ਕੇ। ਉਸ ਪਖੰਡੋਂ ਫਿਰ ਛੁਡਵਾਕੇ॥
ਗੁਰ ਦੀ ਸਰਨ ਤਿਨੈ ਨੂੰ ਪਾਇਆ।
ਗੁਰੂ ਗ੍ਰੰਥ ਦਾ ਮਤ ਸਮਝਾਇਆ॥
ਅਜ ਤੀਕ ਇਹੁ ਕੀਤੀ ਕਾਰ। ਚੰਗੀ ਲੁੱਟੀ ਮੌਜ ਬਹਾਰ॥
ਅਗੇ ਜਾਣਾ ਕਿਤੇ ਨ ਮੈਨੂੰ। ਕੇਹੜਾ ਕੰਮ ਸੁਣਾਵਾਂ ਤੈਨੂੰ॥
ਹੈ ਏਹੋ ਮੇਰਾ ਸ਼ੁਦ ਕਾਜ। ਕਰਾਂ ਧਰਮ ਦਾ ਪੂਰਾਂ ਸਾਜ॥
ਲਗੇ ਅਧਰਮ ਪੰਥ ਮਹਿ ਜੇਤੇ। ਮੋੜ ਕਰਾਂ ਗੁਰ ਪੰਥੀ ਤੇਤੇ॥
ਇਹੋ ਮਨੋਰਥ ਮੇਰਾ ਭਾਈ। ਹੋਰ ਨ ਮਨ ਵਿੱਚ ਇਛਾ ਕਾਈ॥
ਜਿਸ ਤੇ ਸਭ ਘਰ ਬਾਰ ਵਿਸਾਰਾ।
ਜਗਤ ਸੁਖਾਂ ਤੇ ਕਰ ਕਿਨਾਰਾ॥

ਅਰ ਲੋਗਾਂ ਦੀ ਮਾਨ ਵਡਾਈ। ਨਿੰਦਾ ਉਸਤਤ ਖੂਹੇ ਪਾਈ॥
ਅੱਨ ਮਤਾਂ ਦਾ ਪੱਲਾ ਛੱਡ। ਦਿੱਤਾ ਖਾਤੇ ਤਿਨ ਨੇ ਕੋ ਗੱਡ॥
ਸਭ ਤੇ ਹੋਇ ਨਰਾਸ ਪਯਾਰੇ। ਆਸ ਗੁਰੂ ਦੀ ਰਖੀ ਸਾਰੇ॥
ਤੇਰੇ ਜੇਹੇ ਜਿਥੇ ਸਿਖ। ਅੱਖੀ ਪੈਂਦੇ ਮੈਨੂੰ ਦਿਖ॥
ਓਥੇ ਹੀ ਮੈਂ ਕਰਾਂ ਬਸੇਰਾ। ਗੁਰਬਾਣੀ ਦਾ ਪਰਚਾ ਮੇਰਾ॥
ਇਹ ਹੈ ਹਾਲ ਮੁੜਦਾ ਮਿੱਤ। ਜੋ ਸੁਣ ਲੀਤਾ ਤੈਂ ਦੇ ਚਿਤ।9।
ਦੋਹਰਾ॥ ਰਾਤ ਪਈ ਨੂੰ ਦੇਖਕੇ ਵਸਦਾ ਡਿੱਠਾ ਗਾਉਂ॥
ਸਿੰਘ ਜਾਣਕੇ ਗੁਰੂ ਦਾ ਆਇਆ ਤੇਰੇ ਥਾਉ॥10॥

**ਗੁਰ ਬਲਭ ਸਿੰਘ**

ਦੋਹਰਾ॥ ਧੰਨ ਭਾਗ ਹਨ ਮੁਝਦੇ ਦਿਤਾ ਆਨ ਦਿਦਾਰ।
ਤੇਰੇ ਜੇਹੇ ਪੁਰਖ ਤੇ ਹੁੰਦਾ ਜਗਤ ਉਧਾਰ॥11॥
ਚੌਪਈ॥ ਮੈਂ ਤਾਂ ਸੁਣ ਕੇ ਤੇਰਾ ਹਾਲ।
ਮਨ ਦੇ ਅੰਦਰ ਭਯਾ ਨਿਹਾਲ॥
ਜਿਸ ਤੇ ਤੂੰ ਹੈਂ ਪਰ ਉਪਕਾਰੀ। ਕਿਆ ਸ਼ੋਭਾ ਮੈਂ ਕਰਾਂ ਤੁਮਾਰੀ॥
ਜਿਨ ਗੁਰ ਉਪਰ ਆਪ ਘੁਮਾਇਆ।
ਅਰ ਕਈਆਂ ਨੂੰ ਧਰਮ ਦਿੜਾਇਆ॥
ਪਰ ਮੈਂ ਇਸ ਪਰ ਪੁਛਾਂ ਕੁੱਝ। ਮੈਂ ਹਾਂ ਘਰ ਵਿਚ ਬੈਠਾ ਰੁੱਝ॥
ਜਿਸਤੇ ਬਾਹਰ ਪੈਰ ਨ ਪਾਵਾਂ। ਏਥੇ ਹੀ ਸਦ ਕ੍ਰਿਤ ਕਮਾਵਾਂ॥
ਪਰ ਹੈ ਧਰਮ ਖਾਲਸਾ ਮੇਰਾ। ਜੋ ਹੈ ਮਤਾ ਪਯਾਰੇ ਤੇਰਾ॥
ਜਿਸ ਤੇ ਕਦੇ ਕਦਾਈ ਕੋਈ। ਆਵੇ ਸਿੰਘ ਪਯਾਰਾ ਜੋਈ॥
ਕਰਦਾ ਦਰਸਨ ਦੇ ਕੇ ਸੁਖ। ਵਿਸਰ ਜਾਂਦੇ ਸਾਰੇ ਦੁੱਖ॥
ਜਿਸ ਤੇ ਤੂੰ ਭੀ ਕ੍ਰਿਪਾ ਕੀਤੀ। ਘਰ ਬੈਠੇ ਦੀ ਹੈ ਸੁਧ ਲੀਤੀ॥
ਪਰ ਤੈਂ ਦੇਸ ਵਦੇਸ ਨਿਹਾਰੇ। ਫਿਰਆ ਨਗਰੋਂ ਨਗਰ ਮਝਾਰੇ॥
ਸੋ ਤੂੰ ਦਸ ਬਣਾ ਕੇ ਹਾਲ। ਕਯਾ ਸਿੰਘਾਂ ਦੀ ਹੈ ਹੁਣ ਚਾਲ॥
ਧਰਮ ਕਰਮ ਵਿਚ ਹਨ ਕੁਛ ਚੰਗੇ।
ਗੁਰ ਬਾਣੀ ਸੇ ਤਨ ਮਨ ਰੰਗੇ॥
ਗੁਰ ਉਪਦੇਸ ਕਮਾਉਨ ਆਪ। ਕੈ ਸਿਰ ਲੈਨ ਚੋਗੁ ਨਾਂ ਪਾਪ॥
ਗੁਰਦੁਆਰਿਆਂ ਦੇ ਦਰਸ਼ਨ ਜਾਂਦੇ। ਹਨ ਤਿਨ ਅੱਗੇ ਸੀਸ ਝੁੰਕਾਦੇ॥
ਜਾਨ ਆਪਨੇ ਗੁਰੂ ਨਸਾਨ। ਕਰਦੇ ਹਨ ਮੈਨ ਤੇ ਸਨਮਾਨ॥
ਫਿਰ ਗੁਰ ਦਸਮੇ ਦੇ ਹਨ ਪਯਾਰੇ। ਪੰਜ ਕਕਾਰਾਂ ਸਹਤ ਵਿਚਾਰੇ॥
ਮੜੀ ਮਸਾਨੀ ਤੇ ਹਨ ਦੂਰ। ਪਾਖੰਡਾਂ ਸਿਰ ਪਾਉਨ ਧੂਰ॥
ਜੋ ਜੋ ਤੈ ਹਨ ਦੇਖੇ ਐਨ। ਦਸੋ ਸੱਚ ਸੁਨਾਕੇ ਬੈਨ॥
ਜਿਸ ਪਰ ਮੈਂ ਫਿਰ ਕਰਾਂ ਹਿਸਾਬ।
ਸੁਧਰੇ ਪੰਥ ਕਿ ਹੋਇ ਖਰਾਬ॥12॥

**ਸੈਲਾਨੀ ਸਿੰਘ**

ਦੋਹਰਾ॥ ਕਿਆ ਮੈਂ ਦਸਾਂ ਸਿੰਘ ਜੀ ਜੋ ਮੈਂ ਦੇਖਯਾ ਹਾਲ॥
ਅਜ ਕੱਲ ਤਾਂ ਖਾਲਸੇ ਗੰਢੇ ਦਿਤੇ ਗਾਲ॥13॥
ਜਿਥੇ ਜਿਥੇ ਜਾਇਕੇ ਮੈਂ ਕੀਤਾ ਹੈ ਸੈਲ।
ਓਥੇ ਡਿਠਾ ਖਾਲਸਾ ਅਨਿਮਤਾਂ ਦਾ ਬੈਲ॥14॥
ਤੱਤ ਖਾਲਸਾ ਦੇਖਯਾ ਵਿਰਲਾ ਹੀ ਹੈ ਕੋਇ।
ਭੋਂਦੂ ਸਾ ਹੀ ਟੱਕਰਿਆ ਫਿਰ ਕੇ ਦੇਖਯਾ ਜੋਇ॥15॥
ਚੌਪਈ॥ ਜੇ ਮੈਂ ਸਾਰਾ ਦਸਾਂ ਮਿਤ।
ਸੁਣਕੇ ਦੁਖੀ ਹੋਇਗਾ ਚਿਤ॥
ਲੰਬੇ ਲੇਵੇਗਾ ਤੂੰ ਸਾਹ। ਗਮ ਦੇ ਨਾਲ ਉਠੇਗੀ ਆਹ॥
ਜੋ ਕੁਛ ਮੈਂ ਹੈ ਡਿਠਾ ਭਾਈ। ਕਹਣੇ ਯੋਗ ਨ ਸੁਣਿਆ ਜਾਈ॥
ਤਾਂ ਤੇ ਮਸਤ ਰਹੋ ਮਨ ਆਪ। ਕਰੋ ਗੁਰੂ ਬਾਣੀ ਦਾ ਜਾਪ॥
ਗੰਢਾ ਛਿਲਯਾਂ ਕਯਾ ਹਥ ਆਊ। ਸਗੋਂ ਰਿਹਾ ਖੁਹਾ ਭੀ ਜਾਊ॥
ਇਸ ਹਿੰਗ ਦੇ ਭਾਂਡੇ ਭਾਈ। ਖੋਲਨ ਤੇ ਬਦ ਬੂਇ ਫਲਾਈ॥
ਜਿਸ ਤੇ ਢਕਾ ਰਹਨ ਦੋ ਐਥੇ। ਕਹੋ ਪੁਛ ਕੀ ਲੈਨਾ ਮੈਥੇ॥16॥

**ਗੁਰ ਬਲਭ ਸਿੰਘ**

ਦੋਹਰਾ॥ ਕਿਹੜੀ ਡਿਠੀ ਬਾਤ ਤੈ ਸਿੰਘਾਂ ਵਿਚ ਅਜੋਗ॥
ਜਿਸਤੇ ਤੇਰੇ ਮਨ ਵਿਖੇ ਵਰਤਿਆ ਇਤਨਾ ਸੋਗ॥17॥
ਚੌਪਈ॥ ਕਹਣ ਸੁਣਨ ਤੇ ਜਾਂਦਾ ਦੁੱਖ।
ਰੋਟੀ ਮੰਗਯਾਂ ਰਹੇ ਨ ਭੁਖ॥
ਜੇਕਰ ਚੁਪ ਰਹੇ ਨਰ ਕੋਈ। ਪ੍ਰਗਟ ਕਰੇ ਨ ਮਨ ਦੀ ਜੋਈ॥
ਤਾਂ ਉਦਮ ਉਸ ਕਾਰਨ ਕੌਨ। ਕਰੇ ਜਗਤ ਮਹਿ ਦਸੋਂ ਜੌਨ॥
ਤਾਂਤੇ ਤੂੰ ਬੁਰਿਆਈ ਦੱਸ। ਫਿਰ ਉਸਦੇ ਸਿਰ ਪਾਈਏ ਭੱਸ॥
ਮਿਲ ਕੇ ਸੋਚ ਕਰੇਂਗੇ ਦੋਇ। ਅਰ ਪੁਰਖਾਰਥ ਜਿਤਨਾ ਹੋਏ॥
ਤਾਂ ਤੇ ਆਖੇ ਤੁਸੀਂ ਸ਼ਿਤਾਬ। ਚੜਿਆਂ ਗੁੱਝਾ ਨਹੀਂ ਮਤਾਬ॥
ਜਿਸ ਤੇ ਮੈਂ ਭੀ ਸਮਝਾਂ ਸਾਰੀ।
ਕਿਆ ਸਿੰਘਾਂ ਵਿਚ ਪਈ ਬੀਮਾਰੀ॥
ਦੱਸੋ ਬਿਨਾ ਪਤਾ ਕਯਾ ਲਗੇ। ਜਦ ਤਕ ਫੋਲ ਨ ਧਰੀਏ ਅੱਗੇ॥

ਦਸੋ ਬਾਤ ਸੱਚ ਹੈ ਜੋਈ। ਬਨੈ ਨ ਮੇਰੇ ਪਾਸ ਲਕੋਈ॥ 18॥

***ਸੈਲਾਨੀ ਸਿੰਘ***

ਦੋਹਰਾ॥ ਜੇ ਤੈ ਸੁਣਨਾ ਚਾਹਿਆ ਤਾਂ ਮੈਂ ਦਿਆਂ ਸੁਨਾਇ।
ਗੁਰ ਤੇ ਬੇਮੁਖ ਪੰਥ ਹੋ ਕਿਸ ਬਿਧ ਤੇ ਭਟਕਾਇ॥ 19॥
ਚੌਪਈ॥ ਜਦ ਮੈਂ ਡਿਠਾ ਮੈਣ ਦਆਬ॥
ਉਥੇ ਪਾਈ ਰਸਮ ਖਰਾਬ॥
ਸਿੰਘਾਂ ਦੇ ਸਨ ਪਿੰਡ ਘਨੇਰੇ। ਧਨ ਦੌਲਤ ਵਿਚ ਵਡੇ ਚੰਗੇਰੇ॥
ਸਿਰ ਪਰ ਕੇਸ ਮੂੰਹ ਪਰ ਦਾੜੇ। ਸਿਰ ਪਰ ਦੋ ਦਸਤਾਰੇ ਚਾੜੇ॥
ਪੜਨ ਗੁਰਮੁਖੀ ਕਿਤਨੇ ਭਾਈ।
ਕਿਤਨਿਆ ਜਪਜੀ ਯਾਦ ਕਰਾਈ॥
ਪਰ ਉਥੇ ਮੈਂ ਦੇਖਯਾ ਏਹ। ਪਏ ਉਡਾਉਨ ਮੂਰਖ ਖੇਹ॥
ਪਿੰਡ ਪਿੰਡ ਵਿਚ ਗੁਗੇ ਮਾੜੀ। ਬੰਨੇ ਉਪਰ ਖਡੀ ਉਘਾੜੀ॥
ਗੁਗੇ ਦਾ ਘਰ ਉਸਨੂੰ ਦਸਨ। ਉਸਦੇ ਪੂਜਨ ਤਾਈਂ ਨੱਸਨ।
ਜਦੋਂ ਮਹੀਨਾ ਭਾਦ੍ਰੋਂ ਆਵੇ। ਤਦ ਚੂੜ੍ਹਿਆਂ ਪਰ ਜੋਬਨ ਪਾਵੇ।
ਜਿਸ ਪਰ ਲੋਗ ਉਨਾਂ ਨੂੰ ਸੱਦਨ।
ਧਰਮ ਕਰਮ ਸਭ ਅਪਨਾ ਰੱਦਨ॥
ਆਖਨ ਗੁੱਗੇ ਦਾ ਜਸ ਗਾਓ। ਜਾਹਰ ਪੀਰ ਦੇ ਗੀਤ ਸੁਨਾਓ॥
ਢਮਕ ਢੰਮਕ ਕਰ ਵਜਦਾ ਡੋਰੂ।
ਚੂੜਿਆਂ ਚੁਕ ਮਚਾਇਆ ਖੌਰੂ॥
ਚਾ ਗੁੱਗੇ ਦੇ ਢੰਗੇ ਲਾਉਨ। ਐਹਮਕ ਲੋਕਾਂ ਨੂੰ ਪਰਚਾਉਨ॥
ਚੰਗੇ ਸਿੱਖ ਗੁਰੂ ਦੇ ਦਿਸਨ। ਉਸ ਵੇਲੇ ਗੁਗੇ ਪਰ ਵਿਸਨ॥
ਮੰਜੇ ਉਪਰ ਮੂਲ ਨ ਸੌਂਦੇ। ਬਿਸਤਰ ਧਰਤੀ ਚਾਇ ਵਛੌਂਦੇ॥
ਆਖਨ ਚੌਂਕੀ ਅਸੀਂ ਭਰਾਈ। ਗੁੱਗੇ ਦੀ ਜੋ ਸੁੱਖੀ ਮਾਈ॥
ਦੇਂਦੇ ਚੂਹੜਿਆਂ ਨੂੰ ਅਰਦਾਸ। ਆਖਨ ਵਾਹ ਮਿਤਰ ਸ਼ਾਬਾਸ਼॥
ਤੈਂ ਗੁਗੇ ਦੀ ਵਾਰ ਸੁਨਾਈ। ਸਾਡੇ ਮਨ ਦੀ ਤਪਤ ਗੁਵਾਈ॥
ਧੰਨਯ ਪੀਰ ਜੀ ਬਾਗੜ ਵਾਲੇ। ਸਾਡਾ ਤਨ ਮਨ ਤੁੱਧ ਹਵਾਲੇ॥
ਮਥੇ ਟੇਕਨ ਬਾਰੰਬਾਰ। ਮਾਰੀ ਮੱਤ ਨ ਛਡੀ ਸਾਰ॥ 20॥
ਦੋਹਰਾ॥ ਪਖ ਅੰਧੇਰੇ ਵਿਚ ਬਹੁ ਮੇਲੇ ਭਰੇ ਅਪਾਰ॥
ਫੇਰ ਚਾਂਦਨੇ ਪਖ ਵਿਚ ਰਹੀ ਨ ਕੋਈ ਸਾਰ॥ 21॥
ਚੌਪਈ॥ ਦੇਖ ਹਾਲ ਇਹ ਸਿਖਾਂ ਕੇਰਾ।
ਧਰਮੋ ਕੂਚ ਕਰਿਆ ਜਿਨ ਡੇਰਾ
ਉਠਿਆ ਮੇਰਾ ਮਨ ਧਰ ਕ੍ਰੋਧ। ਗੁਰਮਤ ਕੋਲੋਂ ਦੇਖ ਵਿਰੋਧ॥
ਜਿਸ ਪਰ ਮੈਂ ਭੀ ਜੋ ਬਣ ਆਈ। ਕੀਤੀ ਠੀਕ ਨ ਛਡੀ ਕਾਈ॥
ਜਿਸ ਪਰ ਹੋਏ ਉਹ ਸ਼ਰਮਿੰਦੇ। ਕੌਡੀਦੇਸਨ ਚਾਰਵਕੰਦੇ॥
ਐਥੋਂ ਤੋੜੀ ਭਏ ਲਚਾਰ। ਮੰਨ ਗਏ ਹਾਂ ਅਸੀਂ ਗੁਵਾਰ॥ 22॥

***ਗੁਰ ਬਲਭ ਸਿੰਘ***

ਦੋਹਰਾ॥ ਕਿਆ ਗੱਲਾਂ ਸਨ ਕੀਤੀਆਂ ਉਨਾਂ ਤੁਸਾਡੇ ਨਾਲ॥
ਕਿੱਕੁਰ ਲਾਹੇ ਸਨ ਤੁਸੀਂ ਭੌਂਦੂ ਗਲੋਂ ਜੰਜਾਲ॥ 23॥
ਥੋੜਾ ਜੇਹਾ ਦਸ ਕੇ ਸਾਨੂੰ ਕਰੋ ਨਿਹਾਲ।
ਸਾਨੂੰ ਤਾਰਨ ਆ ਗਏ ਤੁਸੀਂ ਗੁਰੂ ਦੇ ਲਾਲ॥ 24॥

***ਸੈਲਾਨੀ ਸਿੰਘ***

ਦੋਹਰਾ॥ ਹਾਸੀ ਵਾਲੀ ਗਲ ਹੈ ਜੋ ਮੈਂ ਕੀਤੀ ਠੀਕ।
ਜਿਸ ਦੇ ਮਿਹਣੇ ਮਾਰਿਆਂ ਨਕੋਂ ਕਢੀ ਲੀਕ॥ 25॥
ਚੌਪਈ॥ ਭਾਦ੍ਰੋਂ ਦੇ ਮੇਲੇ ਦੀ ਗੱਲ। ਸੁਣ ਜੋ ਕਰਕੇ ਲੀਤੀ ਭਲ॥
ਗੁੱਗੇ ਮਾੜੀ ਮੇਲਾ ਭੋੜੀ। ਉਠ ਸਵੇਰੇ ਖਲਕਤ ਦੌੜੀ॥
ਪਿੰਡਾਂ ਦੇ ਮੁੰਡੇ ਹੋ ਕਠੇ। ਪੈਰੋਂ ਨੰਗੇ ਘਰ ਤੋਂ ਨੱਠੇ॥
ਵਾਹੋ ਦਾਹ ਚਲੇ ਐਓ ਜਾਂਦੇ। ਉੱਠ ਬਿਪਾਰੀ ਨੇ ਜਿਉਂ ਲਿਆਂਦੇ॥
ਪਸ਼ੂ ਧੌਲ ਘਰ ਚੁਰਾਏ। ਮਾਇ ਬਾਪ ਤੇ ਕਿਨ ਮਗਾਏ॥
ਰੋਟੀ ਬੰਨ ਕਿਨੇ ਸਿਰ ਧਰੀ। ਕਿੰਨੇ ਪੰਜੀਰੀ ਚੰਗੀ ਕਰੀ॥
ਘਰ ਵਿਚ ਪੱਕਨ ਭੋਜਨ ਚੰਗੇ। ਨਾਲ ਸੇਵੀਆਂ ਦੇ ਹਥ ਰੰਗੇ॥
ਸੁਚੀ ਅੱਗ ਰੱਖ ਅਰ ਪਾਣੀ। ਧੂਪੋਂ ਪਹਲੇ ਕਿਨੇ ਨ ਖਾਣੀ॥
ਪਹਲੇ ਘਰ ਵਿੱਚ ਧੂਪ ਧਖਾਉਨ। ਥਾਲੀ ਵਿਚ ਸੇਵੀਆਂ ਪਾਉਨ॥
ਪੈਰੋਂ ਨੰਗੇ ਨਰ ਅਰ ਨਾਰੀ। ਜਾਂਦੇ ਮਾੜੀ ਪਰ ਮਤ ਹਾਰੀ॥
ਯਾ ਬਰਮੀ ਪਰ ਮਥੇ ਰੱਖ। ਆਖਨ ਪੀਰਾ ਸੇਵੀਂ ਚੱਖ॥
ਪੰਜ ਸਤ ਬਰਮੀ ਪਰ ਪਰਦੇ। ਹੋਰ ਹਵਾਲੇ ਚੂਹੜੇ ਕਰਦੇ॥
ਜੋ ਲੈ ਵਿਚ ਕੁਨਾਲੀ ਪਾਵੇ। ਰਾਜੀ ਰਖੇ ਪੀਰ ਸੁਨਾਵੇ॥
ਇਸ ਤਰ੍ਹਾਂ ਖਾਲੀ ਕਰ ਥਾਲੀ। ਮੁੜਕੇ ਘਰ ਦੀ ਰਾਹ ਸਮਾਲੀ
ਫੇਰ ਮੁੰਡਿਆਂ ਨੂੰ ਚਾ ਵਰਤਾਉਨ। ਆਖਨ ਮਾਪੇ ਪੀਰ ਮਨਾਉਨ
ਅਰ ਮਨ ਵਿਚ ਹੁੰਦੇ ਸਨ ਰਾਜੀ। ਦੇਂਦਾ ਪੀਰ ਸੇਵੀਆਂ ਤਾਜ਼ੀ
ਜੇ ਮੇਲਾ ਗੁਗੇ ਨਾ ਹੁੰਦਾ। ਤਾਂ ਕਿਸਮਤ ਦਰਵਾਜਾ ਮੁੰਦਾ॥
ਜਦ ਮੈਂ ਡਿਠੀ ਏਹੁ ਕੁਚਾਲ। ਤਦ ਕਢੀ ਮੈਂ ਸੌ ਸੌ ਗਾਲ॥
ਖੂਬ ਸਣਾਕੇ ਲੋਕਾਂ ਤਾਂਈ। ਚਿਟੇ ਕੀਤੇ ਛੜ ਕੇ ਧਾਈ॥

ਜੋ ਮੈਂ ਪਾਈ ਉਨ ਸਿਰ ਖਾਕ। ਸੌ ਐਥੇ ਕੁਛ ਦੱਸਾਂ ਵਾਕ॥26॥
ਦਵੈਯਾ॥ ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖਾਂ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥27॥
ਚੰਗੇ ਭਲੇ ਆਦਮੀ ਦਿਸਨ ਮੂੰਹ ਪਰ ਦਾੜੀ ਮੁੱਛਾਂ॥
ਅਕਲ ਬਿਨਾ ਉਹ ਅੰਜ ਬਨਾਈਆਂ ਜਿਉਂ ਘੋੜਿਆਂ ਦੀ ਪੂੱਛਾਂ॥
ਆਖਨ ਨੂੰ ਤਾਂ ਹੈਨ ਆਦਮੀ ਅਰ ਸੂਰਤ ਇਨਸਾਨੀ॥
ਅਕਲੋਂ ਖੋਤੇ ਦਿਲ ਦੇ ਖੋਤੇ ਕਰਦੇ ਕਯਾ ਸੈਤਾਨੀ॥28॥
ਰਤੀ ਸ਼ਰਮ ਨ ਆਵੇ ਮਨ ਵਿਚ ਕਰਦਿਆਂ ਕੰਮ ਅਜੇਹੇ॥
ਚੂਹੜਿਆਂ ਤਾਈ ਦੇਨ ਸੇਵੀਆਂ ਪੁੜ੍ਹ ਟੁਕਰ ਬੇਹੇ॥
ਸੱਪਾਂ ਅੱਗੇ ਮਥੇ ਟੇਕਨ ਅਰ ਬਹੁ ਦੁਧ ਪਲਾਉਨ॥
ਜੇ ਲੜ ਜਾਵੇ ਪੈਰ ਕਿਸੀ ਦੇ ਉਸਨੂੰ ਮਿਹਰ ਬਤਾਉਨ॥
ਇਸੇ ਤਰਾਂ ਇਹ ਨਾਰਾਂ ਦੇਖੋ ਘਰ ਪਰਧਾਨ ਸਦਾਉਨ॥
ਪਰ ਸੱਪਾਂ ਦੀ ਬਰਮੀ ਉਪਰ ਦੀਵੇ ਚਾਇ ਜਗਾਉਨ॥
ਕੁੰਨੀ ਪਿਛੇ ਮੱਤ ਇਨਾਂ ਦੀ ਇਸੇ ਵਾਸਤੇ ਆਖੀ॥
ਬਰਮੀ ਉਪਰ ਦੁੱਧ ਮੁੰਧਾਉਨ ਗਾਂਈ ਚੋ ਕੇ ਲਾਖੀ॥29॥
ਸ਼ਰਮ ਕਰੋ ਹੋ ਡਰੋ ਰਬ ਤੇ ਕਿਉਂ ਹੋ ਨਰਕੀ ਜਾਂਦੇ॥
ਛੱਡ ਰਬ ਜੋ ਪੈਦਾ ਕਰਦਾ ਗੁੱਗਾ ਪੀਰ ਮਨਾਂਦੇ॥
ਸਿੱਧਾ ਰਸਤਾ ਛਡ ਗੁਵਾਰੋ ਔਝੜ ਵਲੇ ਧਾਏ॥
ਇਸ ਗੁੱਗੇ ਦੇ ਮਗਰ ਲੱਗ ਕੇ ਦੋਨੋਂ ਲੋਗ ਗੁਵਾਏ॥30॥
ਕਿਉਂ ਓਏ ਧੌਲੀ ਦਾੜੀ ਵਾਲਯਾ ਕਿਉਂ ਤੈਂ ਕੁਰਬ ਗੁਵਾਇਆ॥
ਛਡ ਗੁਰੂ ਅਰ ਰੱਬ ਆਪਨਾ ਗੁੱਗਾ ਕੀਤਾ ਤਾਇਆ॥
ਦੱਸ ਓਸਦੇ ਕਿਆ ਤੈ ਲੈਣੇ ਭੁੱਖੇ ਵਾਂਗੂੰ ਲੱਡੂ॥
ਇਹ ਤਾਂ ਗੁੱਗਾ ਸੱਪ ਵੱਢ ਕੇ ਜੜ੍ਹ ਤੁਹਾਡੀ ਛੱਡੂ॥31॥
ਧੂੰਪਾਂ ਦੇ ਵਿਚ ਧੌਲੇ ਆਏ ਕਯਾ ਤੈਂ ਚਾਉਲ ਚੱਬੇ॥
ਯਾ ਧੋਬੀ ਤੇ ਖੁੰਬ ਚੜ੍ਹ ਕੇ ਕੇਸ ਕਰਾਏ ਬੱਗੇ॥
ਚੰਗਾ ਭਲਾ ਦਿੱਸਦਾ ਅਗੋਂ ਪਰ ਬੁਧੀ ਕਯਾ ਹੋਈ॥
ਕਾਉ ਉਡਾਉਨ ਗਿਆ ਖੇਤ ਦੇ ਵਾਂਗ ਘੁਮਾਣੀ ਖੋਈ॥32॥
ਕਿਉਂ ਓਏ ਭੰਮਾਂ ਸਿੰਘਾਂ ਤੈਂ ਤਾਂ ਮੁੱਡੋਂ ਚੌੜ ਕਰਾਇਆ॥
ਛਡ ਗੁਰੂ ਤੈਂ ਪਰਉਪਕਾਰੀ ਗੁੱਗਾ ਗੁਰੂ ਬਨਾਇਆ॥
ਜਿਸ ਗੁਰ ਸਿੱਖੀ ਦਾਨ ਮਾਨ ਦੇ ਨੰਬਰਦਾਰੀ ਦਿਤੀ॥
ਉਸਤੇ ਹੋ ਕੇ ਬੇਮੁਖ ਮੂਰਖ ਗੁੱਗੇ ਦੀ ਮਤ ਲਿਤੀ॥33॥
ਸੁਣ ਖਾਂ ਸੋਢਾ ਸਿੰਘਾਂ ਤੈ ਕਯੋਂ ਮੋਢੇ ਡਾਂਗ ਉਠਾਈ॥
ਉਠਾਂ ਵਾਂਗਰ ਬੂਥਾ ਚੁਕਿਆ ਕਿਉਂ ਹੋ ਗਿਆ ਸ਼ੁਦਾਈ॥
ਆਟੇ ਦੀਆਂ ਵੱਟ ਬਤੀਆਂ ਰਿਨ ਥਾਲ ਵਿਚ ਧਰੀਆ॥
ਓੜਕ ਨੂੰ ਜਾ ਨੰਬਰਦਾਰਾਂ ਚੂੜੇ ਅੱਗੇ ਧਰੀਆਂ॥34॥
ਚੰਗੀ ਚੌਧਰ ਸਾਤਨ ਲਗੋਂ ਗਲ ਲੁਕਾਰੀ ਸਾਰੀ॥
ਚੂਹੜਿਆਂ ਸੱਪਾਂ ਕਾਂਵਾਂ ਕੁਤਿਆਂ ਦਾ ਬਣਿ ਗਿਆ ਵਿਗਾਰੀ॥
ਜਿਨ ਸੱਪਾਂ ਨੂੰ ਮਥੇ ਟੇਕੇ ਜੇ ਉਹ ਤੈਨੂੰ ਵਢਨ॥
ਇਕ ਘੜੀ ਦੇ ਅੰਦਰ ਤੇਰਾ ਮੁਰਦਾ ਬਾਹਰ ਕਢਨ॥35॥
ਵੰਗੜ ਸਿੰਘਾਂ ਕਿਧਰ ਦੀ ਹੈ ਤੈ ਭੀ ਕਰੀ ਤਿਆਰੀ॥
ਕਿਆ ਤੇਰੀ ਭੀ ਨਾਲ ਇਨਾਂ ਦੇ ਬੁੱਧ ਗਈ ਹੈ ਮਾਰੀ॥
ਮੁਢ ਬੈਲ ਦੇ ਹੋਇ ਬਛੇਰਾ ਅਗੇ ਲਗਯਾ ਜਾਂਦਾ॥
ਪੱਲੇ ਦੇ ਵਿਚ ਪਾਇ ਰੋਟੀਆਂ ਗੱਲਾਂ ਭਰ ਭਰ ਖਾਂਦਾ॥36॥
ਤੁਸੀਂ ਕਰੋੜਾ ਸਿੰਘ ਪਯਾਰੇ ਕਿਧਰ, ਨੂੰ ਹੋ ਚਲੇ॥
ਟੁਟੇ ਛਿਤਰ ਪੰਧ ਪਏ ਹੋ ਕਯਾ ਪਏਗਾ ਪੱਲੇ॥
ਘਰ ਵਿਚ ਬੈਠ ਅਰਾਮ ਨਾ ਆਵੇ ਪੰਧ ਕਰਨ ਦੀ ਵਾਦੀ॥
ਮੜੀਆਂ ਉਪਰ ਮਥੇ ਟੇਕਨ ਦੇ ਹੋ ਬੈਠੇ ਆਦੀ॥37॥
ਤੂੰ ਕਿਧਰ ਨੂੰ ਚਲੀ ਸੁਨ ਖਾਂ ਰੂਪਾ ਘਰ ਦੀ ਰਾਣੀ॥
ਧੌਲੇ ਝਾਟੇ ਘਰ ਥੋਂ ਨੱਠੀ, ਕਰ ਸਿਰ ਵਾਂਗ ਮਧਾਣੀ॥
ਤੇਰੀ ਰੀਸ, ਘਰਾਣੇ ਦੀਆਂ ਧੀਆਂ ਨੂੰਹਾਂ ਨਸਨ॥
ਆਖਨ ਦਾਦੀ ਜੋ ਨਾ ਰੈਂਹਦੀ ਤਾ ਉਹ ਕਯੂੰ ਘਰ ਵਸਨ॥38॥
ਸ਼ੁਣਖਾਂ ਭੰਬ ਕੌਰ ਮਨ ਨਾ ਕੇ ਤੈਕੀ ਧੂਮ ਮਚਾਈ॥
ਪਾਇ ਕਪੜੇ ਕੱਢ ਪਟਾਰੋਂ ਬੂਹੇ ਜੰਦੀ ਲਾਈ॥
ਮਗਰੋਂ ਚੋਰ ਭੰਨ ਕੇ ਜੰਦਾ ਭਾਂਡੇ ਭੀ ਲੈ ਜਾਉਨ॥
ਸਾਰੀ ਉਮਰਾ ਦੀ ਜੋ ਖਟੀ ਪਲ ਵਿਚ ਚਾਇ ਮੁਕਾਉਨ॥39॥
ਏਹੋ ਜੇਹਾ ਯਾਦ ਆਵਸੀ ਮਗਰੋਂ ਤੈਨੂੰ ਗੁੱਗਾ॥
ਮੁੜਕੇ ਦੇਖੇਂਗੀ ਜਦ ਕਮਲੀ ਲੁੱਟ ਗਿਆ ਹੈ ਝੁੱਗਾ॥40॥
ਮੁੜ ਜਾ ਪਿਛੇ ਘਰ ਵਿਚ ਜਾ ਕੇ ਚਰਖੇ ਪੂਣੀ ਪਾਈ॥
ਯਾ ਖਾਣੇ ਨੂੰ ਚਾਵਲ ਕਦੀਂ ਕੁਟ ਭੜੋਲਯੋਂ ਧਾਈ॥41॥
ਐਵੇਂ ਪਾਗਲ ਵਾਂਙਣ ਭਭਕੀ ਰਸਤੇ ਵਿਚ ਖੁਆਰੀ॥

ਚੰਗਾ ਨਹੀਂ ਫਿਰਨਾ ਵਿਚ ਮਰਦਾਂ ਜੋ ਕੁਲਵੰਤੀ ਨਾਰੀ॥
ਤੂਹੀ ਸਿਆਣੀ ਸੀ ਘਰ ਅੰਦਰ ਸੋ ਸਭ ਗਿਲ ਸੁਕਾਈ॥
ਡੰਗਰ ਬੱਛੇ ਬੰਨ੍ਹ ਖੁਰਲੀਏ ਬਾਹਰ ਨੂੰ ਨੱਸੀ ਆਈ॥42॥
ਸੁਣੋਂ ਮੁੰਡਿਓ ਭੜੂਏ ਦੇ ਓ ਕਿਧਰ ਨੂੰ ਹੋ ਨਸੇ॥
ਵਾਂਗ ਭੂਤਨਯਾਂ ਕਮਰ ਕਸੇ ਹਨ ਕਿਸ ਪਾਸੇ ਨੂੰ ਕੱਸੇ॥
ਓਥੇ ਜਾਕੇ ਲਾਵੋ ਬਖੇਵਾਂ ਯਾ ਪੁਲਸੋਂ ਹਨ ਡੰਡੇ॥
ਖਾਉ ਤੇਲ ਦੀ ਚਾਇ ਮਠਾਈ ਛਡ ਘਰਾਂ ਦੇ ਮੰਡੇ॥43॥
ਮਝੀ ਚਾਰਨ ਖੁਣੋ ਰੁੱਖੀ ਦੁਧੋਂ ਨੱਸੂ ਭਾਈ॥
ਦਸੋ ਮੱਖਨ ਕਿਥੋਂ ਖਾਵੋ ਸੋਚੋ ਜਰਾ ਸ਼ੁਦਾਈ॥
ਗੁੱਗਾ-ਵਗਾ ਗਲ ਨ ਕੋਈ ਹੈ ਇਹ ਮੂਰਖਤਾਈ॥
ਤੁਸਾਂ ਬਚਿਆਂ ਨੂੰ ਨਾ ਚਹੀਏ ਐਨੀ ਆਦਤ ਪਾਈ॥44॥
ਜਦ ਮੈਂ ਏਹਾ ਜੇਹਾ ਧਰਕੇ ਸਭ ਨੂੰ ਚੱਕ ਦਬਾਇਆ॥
ਕਿਤਨਿਆਂ ਚੰਗਾ ਜਾਤਾ ਮਨ ਵਿਚ ਕਿਤਨਿਆਂ ਗੁੱਸਾ ਆਇਆ॥
ਆਖਨ ਯਾਰੋ ਨਮਾ ਸਿੱਖ ਇਹ ਕਿਹੜੇ ਦੇਸੋਂ ਆਂਦਾ॥
ਜੇਹੜਾ ਗੁੱਗੇ ਜ਼ਾਹਰ ਪੀਰ ਨੂੰ ਸੌ ਸੌ ਪਯਾ ਸੁਨਾਂਦਾ॥45॥
ਦੋਹਰਾ॥ ਜਦ ਮੈਂ ਇਤਨਾ ਆਖਕੇ ਦਿਤੇ ਕੰਨ ਮਰੋੜ॥
ਤਦ ਰੁਲਦੂ ਸਿੰਘ ਕਢਿਆ ਗੁੱਸਾ ਖੂਬ ਨਚੋੜ॥46॥

***ਰੁਲਦੂ ਸਿੰਘ***

ਦੋਹਰਾ॥ ਐਵੇਂ ਗਾਲਾਂ ਕੱਢਕੇ ਸਾਨੂੰ ਏਥੇ ਆਏ॥
ਜ਼ਾਹਰ ਪੀਰਨ ਸੁੱਧਗਾ ਦੇਊ ਕਲਾ ਦੇਖਾਏ॥47॥
ਚੌਪਈ॥ ਤੁਹਾਡੇ ਪਲਯੋਂ ਹੀ ਕੀ ਜਾਣਾ।
ਸਾਡਾ ਟਬਰ ਮਰੂ ਇਆਣਾ॥
ਗੁੱਗੇ ਨੂੰ ਨ ਕਢੋ ਗਾਲ। ਰੁੰਨੇ ਜਾਸਨ ਸਾਡੇ ਬਾਲ॥
ਸਾਰਾ ਜਗਤ ਮੰਨਦਾ ਆਇਆ।
ਅਗੇ ਕਿਨੇਂ ਨ ਬੰਦ ਕਰਾਇਆਂ॥
ਤੁਸੀਂ ਨਵੇਂ ਐਥੇ ਆ ਗਏ। ਲੈ ਕੇ ਸੋਟਾ ਦੁਆਲੇ ਭਏ॥
ਗੁੱਗਾ ਸਾਡਾ ਜਾਹਰ ਪੀਰ। ਅਜਮਤ ਦੇ ਜੋ ਮਾਰੇ ਤੀਰ॥
ਸਾਡਾ ਬਿੰਨ ਕਲੇਜਾ ਸੁਟੇ। ਮੁਸ਼ਕਾਂ ਦੇ ਕੇ ਗੋਡੇ ਘੁੱਟੇ॥
ਫਿਰ ਜਦ ਮੁੰਡੇ ਹੋਨ ਬੀਮਾਰ। ਅੱਖਾਂ ਦੁਖ ਨਾ ਕਰੇ ਖੁਆਰ॥
ਦਿੱਸਨ ਸੱਪ ਰਾਤ ਨੂੰ ਕਾਲੇ। ਸੁਪਨੇ ਵਿਚ ਹਮੇਸ਼ ਦਿਖਾਲੇ॥
ਫਿਰ ਤੇਰਾ ਕਯਾ ਚੱਲੂ ਜੋਰ। ਸਾਡੀ ਗਰਦਨ ਦੇਊ ਮਰੋੜ॥
ਜੇ ਗੁੱਸਾ ਗੁੱਗੇ ਨੂੰ ਆਊ। ਸਾਨੂੰ ਪੁੱਠੇ ਕਰ ਲਟਕਾਊ॥
ਇਹ ਤਾਂ ਜ਼ੋਰਾਵਰ ਹੈ ਪੀਰ। ਮੰਨਨ ਜਿਸੇ ਅਮੀਰ ਫਕੀਰ॥48॥
ਦੋਹਰਾ॥ ਤੇਰੇ ਆਖੇ ਪਯਾਰਿਆ ਲਗਨ ਤੇ ਹੈ ਦੁਖ॥
ਨਿੰਦਯਾ ਕਰੀਏ ਪੀਰ ਦੀ ਜਲ ਜਾਊਗਾ ਮੁੱਖ॥49॥

***ਸੈਲਾਨੀ ਸਿੰਘ***

ਡਾਢਾ ਕਾਬੂ ਆਇਆ ਤੂੰ ਗੁਗੇ ਦੇ ਯਾਰ॥
ਫਾਹੀ ਪਈ ਮਨੌਤ ਦੀ ਛੁੱਟਨ ਭਯਾ ਲਚਾਰ॥
ਮੇਢੇ ਵਾਲਾ ਕੰਨ ਪਰ ਟਿਕਯਾ ਛਿੱਤ੍ਰ ਆਨ॥
ਚੁਕਯਾ ਜਾਂਦਾ ਜੋ ਨਹੀਂ ਪਾਵੇ ਦੁਖ ਮਹਾਨ॥50॥
ਚੌਪਈ॥ ਰੁਲਦੂ ਸਿੰਘਾ ਰੁਲਨਾ ਭਾਈ।
ਕਿਉਂ ਤੈਂ ਅਪਨੀ ਅਕਲ ਗੁਵਾਈ॥
ਤੂੰ ਤਾਂ ਹੈਂ ਬੁੱਧੀ ਦੀ ਖਾਨ॥ ਲੋਕਾਂ ਵਿਚ ਗਿਣਿਆਂ ਸੁਰ ਗਯਾਨ॥
ਪਿੰਡੋਂ ਅੱਧੀ ਪਤੀ ਤੇਰੀ॥ ਗਊ ਮੱਝ ਘਰ ਖੂਬ ਲਵੇਰੀ॥
ਮੁੰਡੇ ਕੁੜੀਆਂ ਦਿਤੇ ਰੱਬ। ਚੰਗਾ ਰਿਹਾ ਕਬੀਲਾ ਫਬ॥
ਅਰ ਸੀ ਬਾਪ ਤੁਸਾਡਾ ਸਿਖ। ਸੱਪਾਂ ਦੀ ਜਿਨ ਕਢੀ ਮਿਖ॥
ਗੁਗੇ ਬੁਗੇ ਕੁਝ ਨ ਮੰਨੇ। ਕਰੀ ਮਾੜੀਆਂ ਦੇ ਸਿਰ ਭੰਨੇ॥
ਦੇਖ ਗੁਰੂ ਦੀ ਵਲ ਪਯਾਰੇ। ਜਿਸਨੇ ਤੁਮਰੇ ਕਾਜ਼ ਸਵਾਰੇ॥
ਇਹ ਗੁੱਗਾ ਹੈ ਕੋਨ ਬਲਾਇ। ਜਿਸਨੇ ਤੈਨੂੰ ਲਿਆ ਦਬਾਇ॥
ਸਚੋ ਸੱਚ ਕਹਾਣੀ ਇਕ। ਆਈ ਤਨੰ ਕਰਦੀ ਫਿਕ॥
ਜਿਉ ਮੇਢਾ ਇਤਨਾਂ ਬਲ ਧਾਰੀ। ਜ਼ੋਰਾਵਰ ਦਲਨ ਨਰ ਨਾਰੀ॥
ਜੇ ਇਕ ਟਕਰ ਚੁੱਕ ਲਗਾਵੈ। ਗੋਡੇ ਹਡ ਤੋੜ ਦਿਖਰਾਵੈ॥
ਪਰ ਜਦ ਇਆਲੀ ਉਸਨੂੰ ਢਾਂਹ। ਲੰਬਾ ਪਾਵੇ ਚੌੜੇ ਰਾਹ॥
ਤਦ ਇਕ ਛਿਤ੍ਰ ਲੈਕੇ ਓਹ। ਸਤ ਵੇਰ ਕੰਨਾਂ ਪਰ ਛੋਹ॥
ਮਲਕ ਦੇ ਕੇ ਕੰਨ ਟਕਾਏ। ਤਾਂ ਮੇਡਾ ਏਹਾ ਦਬ ਜਾਏ॥
ਸਿਰ ਤੇ ਛਿਤਰ ਚੁਕ ਨ ਸਕੇ। ਸਮਝੇ ਕਾਮਣ ਪੈ ਗਏ ਪੱਕੇ॥
ਸੋ ਕਾਮਣ ਨਾਹੀਂ ਕੁਛ ਭਾਈ। ਇਹ ਮੀਢੇ ਦੀ ਮੂਰਖ ਤਾਈਂ॥
ਇਸੇ ਤਰ੍ਹਾਂ ਤੂੰ ਭੀ ਹੈ ਐਸਾ। ਮੇਡਾ ਪਸੂ ਦਿਸਾਵੇ ਜੈਸਾ॥
ਤੂੜੀ ਗਯਾਰਾਂ ਮਨ ਦੀ ਪੰਡ। ਚੁਕੇ ਠੋਰ ਆਪਨੇ ਡੰਡ॥
ਪਰ ਇਹ ਗੁੱਗਾ ਦਾ ਡਾਰ ਖਾਲੀ। ਤੇਰੇ ਮੁਖੋ ਡਾਉਵੇ ਲਾਲੀ॥
ਤਾਂਤੇ ਖਬਰਦਾਰ ਹੋ ਭਾਈ। ਗੁੱਗਾ ਵੱਗਾ ਵਸਤ ਨ ਕਾਈ॥51॥

***ਬਾਕੀ ਅਗਲੇ ਅੰਕ 'ਚ***

# ਨਾਮ ਸਿਮਰਨ ਤੇ ਸੇਵਾ

ਡਾ. ਗੁਰਚਰਨ ਸਿੰਘ ਮਹਿਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੂਹ ਗੁਰਬਾਣੀ ਹੈ ਅਤੇ ਗੁਰਬਾਣੀ ਦੇ ਸੰਦੇਸ਼ ਦਾ ਮੂਲ ਹੈ- ਨਾਮ ਸਿਮਰਨ ਤੇ ਸੇਵਾ, ਜੋ ਗੁਰਸਿੱਖੀ ਮਾਰਗ ਦਾ ਮੁੱਖ ਅਧਾਰ ਹੈ। ਗੁਰੂ ਅਮਰਦਾਸ ਜੀ ਬੜੇ ਸਰਲ ਢੰਗ ਨਾਲ ਸਮਝਾਉਂਦੇ ਹਨ:-

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਰਹਿ ਨਾਲੇ॥

(ਰਾਮਕਲੀ ਮ 3, ਅੰਗ 917)

ਇਸ ਤਰ੍ਹਾਂ ਨਾਮ ਸਿਮਰਨ ਦੁਆਰਾ 'ਹਰਿ' ਨਾਲ ਜੁੜਨ ਨੂੰ ਪ੍ਰਮੁੱਖਤਾ ਦਿੱਤੀ ਹੈ, ਜੋ ਕਿ ਮਨੁੱਖੀ ਜੀਵਨ ਦੇ ਆਦਰਸ਼ ਦੀ ਪ੍ਰਾਪਤੀ ਦਾ ਸਭ ਤੋਂ ਸਫਲ ਸਾਧਨ ਹੈ। ਸਿੱਖੀ ਵਿੱਚ ਮੂਰਤੀ ਪੂਜਾ ਨਹੀਂ, ਨਾ ਹੀ ਅਵਤਾਰਵਾਦ ਦੀ ਵਿਸ਼ੇਸ਼ਤਾ ਹੈ, ਨਾ ਹੀ ਯੱਗ ਅਗਨੀ ਦੀ ਆਤਸ਼ਪ੍ਰਸਤੀ ਹੈ। ਸਿੱਖੀ ਵਿੱਚ ਨਾ ਹੀ ਚਿੰਨ੍ਹਾਂ ਲਈ ਜੈਸੇ ਸਾਲਿਗਰਾਮ, ਸ਼ਿਵਲਿੰਗ ਆਦਿ ਲਈ ਕੋਈ ਆਦਰ ਭਾਵ ਹੈ ਅਤੇ ਨਾਲ ਹੀ ਪਸ਼ੂ ਪੰਛੀਆਂ, ਬੈਲ, ਗਰੁੜ, ਨਾਗ ਆਦਿਕ ਲਈ ਕੋਈ ਸ਼ਰਧਾ ਭਾਵ ਹੈ। ਸਿੱਖੀ ਵਿੱਚ ਨਾ ਹੀ ਦਰਿਆਵਾਂ, ਦਰਖਤਾਂ ਲਈ ਕੋਈ ਮਨੌਤ ਹੈ। ਸਿੱਖੀ ਵਿੱਚ ਵੇਦ ਪਰਮਾਣ ਪੁਸਤਕ ਵੀ ਨਹੀਂ। ਇਨ੍ਹਾਂ ਸਾਰੀਆਂ ਵਸਤਾਂ ਨੂੰ ਅਲੱਗ ਕਰਕੇ ਇਨ੍ਹਾਂ ਦੀ ਸਥਾਨ ਪੂਰਤੀ ਦੇ ਬਦਲੇ ਗੁਰੂ ਹੈ, ਗੁਰੂ ਦਾ ਉਪਦੇਸ਼ ਹੈ, ਗੁਰੂ ਦਾ ਸ਼ਬਦ ਹੈ, ਗੁਰੂ ਦੀ ਬਾਨੀ ਹੈ। ਸਿੱਖੀ ਵਿੱਚ ਗੁਰੂ ਦਾ ਬਚਨ ਤੇ ਗੁਰੂ ਇਕੋ ਰੂਪ ਹਨ:-

ਸਤਿਗੁਰ ਬਚਨ ਬਚਨ ਹੈ ਸਤਿਗੁਰ...........॥

(ਕਾਨੜਾ ਮ:4, ਅੰਗ 1308)

ਗੁਰੂ ਦਾ ਵਾਕ ਇਕ ਸੁਤੰਤਰ ਅਧਿਕਾਰ ਵਿੱਚ ਸ਼ਖਸੀਅਤ ਧਾਰ ਲੈਂਦਾ ਹੈ। ਇਹ ਪੁਰਖ ਬਣ ਜਾਂਦਾ ਹੈ, ਪਰਖੋਤਮ ਹੋ ਜਾਂਦਾ ਹੈ, ਇਹ ਆਪਣੇ ਸਬ ਸਰੂਪ ਵਿੱਚ ਅਕਾਲ ਪੁਰਖ ਨਾਲ ਅਭੇਦ ਵਰਤਦਾ ਹੈ:

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥

(ਗਉੜੀ ਮ:4, ਅੰਗ 304)

ਨਾਮ ਸਿਮਰਨ ਦੇ ਭਗਤੀ ਭਾਵ ਵਿੱਚ ਗੁਰੂ ਗੁਰਬਾਣੀ, ਪੁਰਖ, ਅਕਾਲ ਪੁਰਖ ਇਕਮਿਕ ਹੋ ਜਾਂਦੇ ਹਨ। ਸਾਧਨ ਪੱਖ ਵਿੱਚ ਸ਼ਬਦ ਇਨ੍ਹਾਂ ਸਾਰਿਆਂ ਦਾ ਇਕ ਸਥਾਨਾਪਤਿ ਬਣ ਜਾਂਦਾ ਹੈ। ਸ਼ਬਦ ਦੇ ਮਾਰਗ ਵਿੱਚ ਪੂਜਾ ਦੀ ਰੀਤੀ ਨਹੀਂ ਤੇ ਨਾ ਹੀ ਕਿਸੇ ਕਰਮ-ਕਾਂਡੀ ਆਡੰਬਰ ਦੀ ਲੋੜ ਹੈ। ਸ਼ਬਦ ਨਾਮ ਸਿਮਰਨ ਦੇ ਮਾਰਗ ਵਿੱਚ ਕੇਵਲ ਅੰਤਰ-ਦ੍ਰਿਸ਼ਟੀ ਦੀ ਲੋੜ ਹੈ, ਇਕ ਐਸੀ ਨਜ਼ਰ ਦੀ ਜਿਸ ਦੁਆਰਾ ਤਿੰਨ ਤੱਤ ਇਕ ਮੂਰਤ ਹੋ ਜਾਂਦੇ ਹਨ:- ਸਰਗੁਣ, ਨਿਰਗੁਣ ਅਤੇ ਗੁਰ ਸ਼ਬਦ। ਗੁਰੂ ਗੋਬਿੰਦ ਸਿੰਘ ਜੀ ਦਾ ਵੀ ਫੁਰਮਾਨ ਹੈ:-

ਤ੍ਰੀਨ ਰੂਪ ਹੈ ਮੋਹ ਕੇ ਸੁਣੋ ਨੰਦ ਚਿਤ ਲਾਇ॥
ਨਿਰਗੁਣ ਸਰਗੁਣ ਗੁਰ ਸ਼ਬਦ ਕਹੋਂ ਤੋਹਿ ਸਮਝਾਇ॥

(ਪ੍ਰਸ਼ਨ ਉਤਰ ਭਾਈ ਨੰਦ ਲਾਲ)

ਸ਼ਬਦ ਇਕ ਅਨੁਭਵ ਗੋਚਰ ਚੀਜ਼ ਹੈ। ਇਸ ਦਾ ਪੂਰਾ ਜਾਇਜ਼ਾ ਜਿਹੜੀ ਅੰਦਰ ਬਿਰਤੀ ਲੈ ਸਕਦੀ ਹੈ ਉਹ ਸੁਰਤਿ ਹੈ। ਸੁਰਤਿ ਮਹਿਸੂਸ ਕਰਦੀ ਹੈ ਸ਼ਬਦ ਦੀ ਹਸਤੀ ਨੂੰ, ਸ਼ਬਦ ਦੇ ਸਰਗੁਣ ਵਜੂਦ ਨੂੰ, ਸ਼ਬਦ ਦੀ ਅਨਹਦ ਵਿਆਪਕਤਾ ਨੂੰ, ਸ਼ਬਦ ਦੀ ਨਿਰੰਕਾਰਤਾ ਨੂੰ। ਸੁਰਤਿ ਗੁਰ ਸ਼ਬਦ ਦਾ ਅਹਿਸਾਸ ਲੈਂਦੀ ਹੈ, ਉਸੇ ਵਿਚ ਤ੍ਰਿਮੂਰਤੀ ਸਮਾਈ ਹੋਈ ਹੈ। ਸਾਧਾਰਣ ਤੌਰ ਤੇ ਪਰਮਾਤਮਾ ਦੇ ਦੋ ਰੂਪ ਕਹੇ ਜਾਂਦੇ ਹਨ- ਸਰਗੁਣ ਅਤੇ ਨਿਰਗੁਣ। ਸਰਗੁਣ ਰੂਪ ਤਾਂ ਮਨ ਬੁਧੀ ਬਾਣੀ ਦਾ ਵਿਸ਼ੇ ਹੈ, ਪਰ ਨਿਰਗੁਣ ਅਪਹੁੰਚ ਹੈ, ਉਹ ਅਸ਼ਬਦ ਬਾਣੀ ਹੈ, ਪਰ ਸੁਰਤਿ ਦੋ ਭਾਸ਼ੀਆ ਹੈ। ਉਹ ਸਰਗੁਣ ਤੇ ਨਿਰਗੁਣ ਦੋਹਾਂ ਦੇ ਇਸ਼ਾਰਿਆਂ ਨੂੰ ਸਮਝਦੀ ਹੈ, ਉਹ ਨਿਰਗੁਣ ਦੇ ਅਰਥ ਸੰਕੇਤਾਂ ਨੂੰ ਸਰਗੁਣ ਦੇ ਸ਼ਬਦ ਚਿੰਨ੍ਹਾਂ

ਵਿੱਚ ਅਨੁਵਾਦ ਕਰ ਦਿੰਦੀ ਹੈ। ਉਹ ਅਸ਼ਬਦ ਬ੍ਰੈਹਮ ਦੀ ਸ਼ਬਦ ਝਣਕਾਰ ਨੂੰ ਆਪਣੀ ਤੰਦ ਦੀ ਝਰਨਾਟ ਵਿੱਚ ਮਹਿਸੂਸ ਕਰਨ ਲੱਗ ਪੈਂਦੀ ਹੈ। ਸੁਰਤਿ ਪੰਜ ਗਿਆਨ ਇੰਦ੍ਰੀਆਂ ਦੀ ਸੂਝਤੋਂ ਉਪਰ ਛੇਵੀਂ ਸੂਝ ਹੈ। ਇਹ ਉਸ ਕਲਾ ਨੂੰ ਸਮਝਦੀ ਹੈ ਜਿਸ ਦੁਆਰਾ ਨਿਰਗੁਣ ਵੇਸ ਧਾਰਨ ਕਰ ਲੈਂਦਾ ਹੈ ਸਰਗੁਣ ਦਾ:-

ਨਿਰਗੁਣ ਆਪਿ ਸਰਗੁਨ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥

(ਗਉੜੀ ਮ:5, ਅੰਗ 287)

ਡਾ ਬਲਬੀਰ ਸਿੰਘ ਜੀ ਲਿਖਦੇ ਹਨ- ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲਾਂ ਚੀਨ ਦੇ ਇਕ ਮਹਾਂਰਿਸ਼ੀ ਨੇ ਵੀ ਆਖਿਆ ਸੀ, 'ਇਹ ਸਭ ਕੁਝ ਜੋ ਹੈ, ਇਹ ਕੁੱਝ ਨਹੀਂ ਹੈ' ਜਦ ਉਸਦੇ ਸ੍ਰੋਤਿਆਂ ਨੇ ਇਹ ਗੱਲ ਨਾ ਸਮਝੀ ਤਾਂ ਉਨ੍ਹਾਂ ਦੀ ਸਮਝ ਗੋਚਰਾ ਕਰਨ ਲਈ ਉਸ ਇਕ ਠੁਲ੍ਹਾ ਦ੍ਰਿਸ਼ਟਾਂਤ ਦੇਣ ਲਈ ਪੁੱਛਿਆ ਕਿ ਜੋ ਉਸ ਦੇ ਹੱਥ ਵਿੱਚ ਬਰਤਨ ਹੈ, ਉਹ ਕਿਸ ਚੀਜ਼ ਦਾ ਬਣਿਆ ਹੈ। ਸਰੋਤਿਆਂ ਉੱਤਰ ਦਿੱਤਾ ਕਿ ਇਹ ਮਿੱਟੀ ਦਾ ਹੈ। ਉਸ ਫਿਰ ਆਖਿਆ ਮਿੱਟੀ ਤਾਂ ਇਸ ਦੇ ਪਾਸੇ ਹਨ, ਇਸ ਦੇ ਵਿੱਚ ਕੀ ਹੈ ਤੇ ਚੇਲਿਆਂ ਹੈਰਾਨ ਹੋ ਕੇ ਉੱਤਰ ਦਿੱਤਾ ਕਿ ਇਸ ਦੇ ਵਿੱਚ ਕੁੱਝ ਨਹੀਂ, ਇਹ ਵਿਚੋ ਕੇਵਲ ਪੋਲ ਹੈ। ਇਸ ਉਤੇ ਉਸ ਰਿਸ਼ੀ ਨੇ ਸਮਝਾਇਆ ਕਿ ਇਹ ਪੋਲ ਜਾਂ ਖੋਲ, ਇਹੋ ਕੰਮ ਆਉਂਦਾ ਹੈ। ਇਹ ਜੋ ਵਿੱਚੋਂ ਕੁੱਝ ਨਹੀਂ ਏਸੇ ਕਰਕੇ ਇਹ ਬਰਤਨ ਹੈ ਤੇ ਏਸੇ ਕੁੱਝ ਨਹੀਂ ਨੂੰ ਅਸੀਂ ਰੋਜ਼ ਕੰਮ ਵਿੱਚ ਲਿਆਉਂਦੇ ਹਾਂ। ਇਸੇ ਤਰ੍ਹਾਂ ਨੁਕਤਾਚੀਨਾਂ ਵਿੱਚ ਇਹ ਤਜ਼ਕਰਾਂ ਪੈਦਾ ਹੋ ਗਿਆ ਕਿ ਰੱਬ ਦੇ ਨਾਉ ਨਾਲ ਕਿਸ ਤਰ੍ਹਾਂ ਕੋਈ ਸੰਤੋਖ ਕਰ ਸਕਦਾ ਹੈ ਤੇ ਇਹ ਵਾਹਿਗੁਰੂ, ਵਾਹਿਗੁਰੂ ਜਾਂ ਅੱਲ੍ਹਾ, ਅੱਲ੍ਹਾ ਰਟਨ ਦੀ ਘੁਮਾਈ ਨਾਲ ਹੀ ਬਣ ਜਾਏਗਾ? ਨੁਕਤਾਚੀਨ ਸੱਚੇ ਸਨ, ਸਾਰੀ ਦੁਨੀਆ ਸੱਚੀ ਹੈ ਕਿਉਂਕਿ ਅਸਲੀਅਤ ਪ੍ਰਤੱਖ ਨਾਲ ਵੀ ਨਹੀਂ ਲੱਭਦੀ, ਜੇ ਇਸ ਤਰ੍ਹਾਂ ਲਭ ਪੈਂਦੀ ਤਾਂ ਸਾਇੰਸਦਾਨ ਸਭ ਕੁੱਝ ਲੱਭ ਲੈਂਦੇ। ਅਸਲ ਵਿੱਚ ਅਸਲੀਅਤ ਤਾਂ ਪ੍ਰਤੱਖ ਦੀ ਘੁਮਾਈ ਦਾ ਕੋਈ ਅਪ੍ਰਤੱਖ ਕ੍ਰਿਸ਼ਮਾ ਹੈ, ਜਿਸ ਦੀ ਹੋਂਦ ਨੂੰ ਪਕੜਨ ਲਈ ਇਨਸਾਨ ਦੇ ਅੰਦਰ ਡੂੰਘਾ ਸਿਦਕ ਚਾਹੀਦਾ ਹੈ। ਹੁਣ ਜੋ ਆਖਿਆ ਗਿਆ ਹੈ, ਪਰ ਪਹਿਲੇ ਕੌਣ ਜਾਣਦਾ ਸੀ ਤੇ ਪਹਿਲੇ ਕਿਸਨੂੰ ਪਤਾ ਸੀ ਕਿ ਜੇ ਕਿਸੇ ਇਕ ਮਿਕਨਾਤੀਸ ਦੇ ਲੋਹੇ ਨੂੰ ਇਕ ਨਰਮ ਕਾਲਬ ਦੇ ਗਿਰਦ ਇਕ ਖਾਸ ਦਿਸਾ ਅਨੁਸਾਰ ਰੱਖਕੇ ਘੁਮਾਈ ਦੇ ਦਿੱਤੀ ਜਾਏ ਤਾਂ ਕੀ ਹੋ ਜਾਏਗਾ। ਉਸੇ ਵਿਚੋਂ ਬਿਜਲੀ ਪੈਦਾ ਹੋ ਗਈ, ਲੈਂਪ ਬਲ ਪਏ, ਪੱਖੇ ਚਲ ਪਏ ਤੇ ਦੁਨੀਆਂ ਵਿੱਚ ਉਜਾਲਾ ਹੋ ਗਿਆ ਤੇ ਠੰਢ ਪੈ ਗਈ। ਇਸ ਨਾਲ ਇਕ ਨਵਾਂ ਅਸੂਲ ਨਿਕਲ ਆਇਆ ਕਿ ਰਟਣ ਵਾਲੀ ਸ਼ਕਤੀ ਬਦਲੀ ਜਾ ਸਕਦੀ ਹੈ, ਦਾਮਨਿਕ ਸ਼ਕਤੀ ਵਿੱਚ। ਇਸ ਤਰ੍ਹਾਂ ਨਾਮ ਸਿਮਰਨ ਦੀ ਘੁਮਾਈ ਵੀ ਮਨੁੱਖ ਦੇ ਅੰਤਰ ਨੂੰ ਹਰ ਤਰ੍ਹਾਂ ਰੌਸ਼ਨ ਕਰ ਦਿੰਦੀ ਹੈ। ਇਸ ਨਾਲ ਸਾਧਕ ਦੇ ਹਿਰਦੇ ਵਿੱਚ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਦਾ ਅਨੁਭਵ ਘਰ ਕਰ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਵੀ ਨਾਮ ਸਿਮਰਨ ਦੀ ਸਾਧਨਾ ਨੂੰ ਧਾਰਨ ਕਰਨ ਲਈ ਸਮਝਾਉਂਦੇ ਹਨ ਕਿ ਸੱਚ ਨੂੰ ਪਿਆਰ ਕਰੋ, ਸੱਚ ਨੂੰ ਅੰਦਰੋਂ ਧਾਰਨ ਕਰੋ, ਸੱਚ ਨੂੰ ਬਾਹਰ ਦੀ ਵਰਤੋਂ ਵਿੱਚ ਲਿਆਉ। ਮਜ਼੍ਹਬੀ ਵਿਖਾਵਿਆਂ, ਰਸਮੀ ਪੂਜਾ ਤੇ ਬਾਹਰਲੇ ਸਾਰੇ ਧਾਰਮਿਕ ਅਡੰਬਰਾਂ ਦਾ ਤਿਆਗ ਕਰੋ। ਉਨ੍ਹਾਂ ਦਾ ਸਾਰਾ ਜ਼ੋਰ ਇਸ ਗੱਲ ਉਪਰ ਹੈ ਕਿ ਨਾਮ ਸਿਮਰਨ ਦੇ ਅਨੁਭਵ ਨਾਲ ਇਖਲਾਕੀ ਸ਼ਕਲ ਵਿੱਚ ਸੱਚ ਨੂੰ ਆਪਣੇ ਕਾਰ ਵਿਹਾਰ ਵਿੱਚ ਵਰਤੇਂ, ਮਾਨਸਿਕ ਸ਼ਕਲ ਵਿੱਚ ਸੱਚ ਨੂੰ ਆਪਣੇ ਹਿਰਦੇ ਵਿੱਚ ਵਸਾਵੇ। ਧਾਰਮਿਕ ਸ਼ਕਲ ਵਿੱਚ ਸੱਚ ਦੀ ਪੂਜਾ ਕਰੋ। ਉਹ ਪਰਮੇਸ਼ਰ ਨੂੰ ਵੀ ਸੱਚ ਸਰੂਪ ਹੀ ਮੰਨਦੇ ਹਨ। ਉਨ੍ਹਾਂ ਸਰਲ ਸ਼ਬਦਾਂ ਵਿੱਚ ਸਮਝਾਇਆ ਹੈ:-

ਸਗਲੀ ਜੋਤਿ ਜਾਤਾ ਤੂੰ ਸੋਈ ਮਿਲਿਆ ਭਾਇ ਸੁਭਾਇ॥
ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਇ॥

(ਸੂਹੀ ਮ:1, ਅੰਗ 765)

ਫਿਲਾਸਫਰ ਵੀ ਸੱਚ ਦੇ ਮੁਤਲਾਸ਼ੀ ਸਨ, ਪਰ ਸੱਚ ਕੀ ਵਸਤੂ ਹੈ? ਹਰ ਫਿਲਾਸਫਰ ਨੇ ਸੱਚ ਦਾ ਨਕਸ਼ਾ ਵਾਹੁਣ ਦੀ ਕੋਸ਼ਿਸ਼ ਕੀਤੀ ਹੈ, ਪਰ ਹਰ ਇਕ ਦੀ ਤਸਵੀਰ ਵੱਖੋ ਵਖਰੀ ਹੈ। ਜੋ ਮੂਰਤ ਸੱਚ ਦੀ ਗੁਰੂ ਨਾਨਕ ਦੇਵ ਜੀ ਨੇ ਵਾਹੀ, ਉਹ ਨਿਰਾਲੀ ਹੈ। ਗੁਰੂ ਨਾਨਕ ਦੇਵ ਜੀ ਦੇ ਦ੍ਰਿਸ਼ਟੀਕੋਣ ਵਿੱਚ ਸੱਚ ਉਹ ਹੈ, ਜਿਸ ਦੇ ਅਸਰ ਹੇਠਾਂ ਵਿਗਾਸ ਪੈਦਾ ਹੁੰਦਾ ਹੈ, ਜੋ ਚਾਉ ਦੀ ਤ੍ਰੰਗ ਉਛਾਲ ਦਾ ਸੱਬਬ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਐਸੇ ਅਨੁਭਵ ਕੀਤੇ ਸੱਚ ਦਾ ਬਿਆਨ ਕਰਦਿਆਂ ਉਚਾਰਦੇ ਹਨ:-

ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ॥
ਮੋਹੀ ਪ੍ਰੇਮਿ ਪਿਰੇ ਪ੍ਰਭਿ ਅਬਿਨਾਸੀ ਰਾਮ॥

(ਬਿਲਾਵਲ ਮ: 1, ਅੰਗ 843)

ਜੋ ਸੱਚ ਖੇੜੇ ਦੀ ਸ਼ਕਤੀ ਤੋਂ ਵਿਹੂਣ ਹੈ, ਜੋ ਸੱਚ ਪ੍ਰੇਮ ਦੇ ਜਜ਼ਬੇ ਤੋਂ ਪਰੇ ਹੈ, ਉਹ ਸੱਚ ਪਰਮਾਰਥਕ ਉਨਤੀ ਦੀ ਸ਼ਕਲ ਵਾਲਾ ਨਹੀਂ। ਸੱਚ ਦੇ ਸਿਮਰਨ ਲਈ ਪ੍ਰੇਮ ਭਾਵਨਾ ਲਾਜ਼ਮੀ ਹੈ। ਇਸ ਤੋਂ ਬਗੈਰ ਪਰਮਾਰਥ ਦੀ ਕੋਈ ਮਸਲੇਬਾਜ਼ੀ, ਤਰਕ-ਸ਼ਾਸਤ੍ਰ ਦਾ ਕੋਈ ਪ੍ਰਮਾਣ, ਮੰਤਕ ਦੀ ਕੋਈ ਹਿਕਮਤ ਕਾਰਗਰ ਨਹੀਂ ਬੈਠਦੀ। ਗੁਰਬਾਣੀ ਵਿੱਚ ਬਚਨ ਹੈ:-

ਹਿਕਮਤਿ ਹੁਕਮ ਨ ਪਾਇਆ ਜਾਇ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ॥

(ਧਨਾਸਰੀ ਮ:1, ਅੰਗ 667)

ਗੁਰਮਤਿ ਅਕਲ ਦੇ ਖਿਲਾਫ ਨਹੀਂ,ਪਰ ਇਹ ਇਸ ਦੀ ਅਮਲਦਾਰੀ ਦੀ ਸਰੱਹਦ ਦੀ ਥਾਹ ਪਾਉਣ ਤੋਂ ਵੀ ਸੁਚੇਤ ਕਰਦੀ ਹੈ।ਸੱਚ ਜੋ ਬੇਹੱਦ ਹੈ,ਵਿੱਚ ਦਾਖਿਲ ਹੋਣ ਲਈ ਇਸ਼ਾਰੇ ਦਿੰਦਿਆਂ ਦੱਸਿਆ ਹੈ

ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥

(ਵਾਰ ਸੂਹੀ ਮ:3, ਅੰਗ 789)

ਅਕਲ ਦੀ ਸਰਹੱਦ ਕਿਹੜੀ ਹੈ ਤੇ ਫੇਰ ਨਦਰ ਦਾ ਖੰਡ ਕਿਉਂ ਸ਼ੁਰੂ ਹੁੰਦਾ ਹੈ,ਇਹ ਸਵਾਲ ਗੁਰਬਾਣੀ ਨੇ ਪੈਦਾ ਕਰ ਦਿੱਤੇ ਹਨ। ਨਦਰ ਦੀ ਬਖ਼ਸ਼ਿਸ਼ ਲਈ ਪ੍ਰੇਮ ਭਰਿਆ ਸਿਮਰਨ ਕਿਤਨਾ ਕੁ ਕਾਮਯਾਬ ਹੈ,ਇਹ ਇਸੇ ਨਾਲ ਸੰਬੰਧਿਤ ਮਸਲਾ ਹੈ।ਇਹ ਸਮਝ ਤੇ ਅਨੁਭਵ ਜਾਂ ਬੂਝ ਦਾ ਮੇਲਾ ਹੈ,ਇਸੇ ਦਾ ਨਾਮ ਸੁਰਤਿ ਹੈ। ਇਹ ਸੂਝ ਤੇ ਬੂਝ ਸੁਰਤਿ ਦੇ ਸੰਜੋਗ ਤੋਂ ਉਪਜਦੀ ਹੈ।ਏਸ ਸੁਰਤਿ ਦੇ ਮਾਰਗ ਵਿੱਚ ਸੰਸਾਰਕ ਵਿਸ਼ਿਆਂ ਵਿੱਚ ਲੱਗੀ ਨਜ਼ਰ ਉਲਰ ਕੇ ਸੱਚੇ ਗਿਆਨ ਦੇ ਪ੍ਰਕਾਸ਼ ਵਾਲੀ ਹੋ ਜਾਂਦੀ ਹੈ।ਇਸ ਮਾਰਗ ਵਿੱਚ ਦੁਨਿਆਵੀ ਇਲਮ ਦੀ ਸਾਂਝ ਵੀ ਨੂਰੋ ਨੂਰ ਹੋ ਜਾਂਦੀ ਹੈ

ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥
ਮਨਿ ਵੀਚਾਰਿ ਦੇਖ ਬ੍ਰਹਮ ਗਿਆਨੀ
ਕਉਨੁ ਗਿਰਹੀ ਕਉਨੁ ਉਦਾਸੀ॥

(ਪ੍ਰਭਾਤੀ ਮ:1, ਅੰਗ 1369)

ਨਾਮ ਸਿਮਰਨ ਮਨੁੱਖ ਦੇ ਅੰਦਰਲੇ ਸਾਜ਼ ਨੂੰ ਸੁਰ ਕਰਨ ਦਾ ਸਾਧਨ ਹੈ। ਇਸ ਵਿੱਚ ਮਨ ਹੀ ਵਾਜਾ ਬਣ ਜਾਂਦਾ ਹੈ:-

ਆਖਿ ਆਖਿ ਮਨੁ ਵਾਵਣਾ॥

(ਸਿਰੀ ਰਾਗ ਮ:1, ਅੰਗ 53)

ਅੰਤਰ ਆਤਮੇ ਸੁਰਤਿ ਵਿੱਚ ਸ਼ਬਦ ਜੁੜ ਜਾਏ, ਇਹ ਨਾਮ ਧੁੰਨ ਦਾ ਕੀਰਤਨ ਹੈ:-

ਨਾਨਕ ਦਾਸੁ ਹਰਿ ਕੀਰਤਨ ਰਾਤਾ
ਸਬਦੁ ਸੁਰਤਿ ਸਚੁ ਸਾਖੀ॥

(ਸਾਰੰਗ ਮ:5, ਅੰਗ 1227)

ਇਹ ਅੰਦਰ ਦੀ ਸ਼ਰਮੇਲਤਾ ਹੈ, ਇਹ ਸਿੱਖੀ ਦਾ ਹੁਨਰ ਹੈ, ਜੋ ਨਾਦ ਬ੍ਰਹਮ ਨੂੰ ਸਾਖਿਆਤ ਕਰ ਲੈਂਦਾ ਹੈ। ਸਿੱਖ ਸਿਧਾਂਤ ਇਹ ਹੈ ਕਿ ਰੂਹ ਜੋ ਆਦਮੀ ਦੇ ਅੰਦਰ ਹੈ, ਇਹ ਮੋਈ ਹੋਈ ਨਹੀਂ, ਇਹ ਸਿਰਫ ਸੁੱਤੀ ਪਈ ਹੈ:-

ਮਨੁ ਸੋਇਆ ਮਾਇਆ ਬਿਸਮਾਦਿ॥

(ਗਉੜੀ ਮ:5, ਅੰਗ 182)

ਮਨ ਮਾਇਆ ਵਿੱਚ ਲੱਗਾ ਹੋਇਆ ਹੈ, ਸੁੱਖਾਂ ਦੇ ਸਾਮਾਨ ਵਿੱਚ ਰਚਿਆ ਹੋਇਆ, ਇਨ੍ਹਾਂ ਚੀਜਾਂ ਦੇ ਨਸ਼ੇ ਵਿੱਚ ਖੱਚਿਤ ਹੋਇਆ ਸੁੱਤਾ ਪਿਆ ਹੈ। ਇਸ ਨੂੰ ਸਿਮਰਨ ਦੁਆਰਾ ਜਗਾਇਆ ਜਾ ਸਕਦਾ ਹੈ:- "ਸਿਮਰ ਸਿਮਰ ਸਿਮਰ ਗੁਰੁ ਅਪੁਨਾ ਸੋਇਆ ਮਨੁ ਜਾਗਾਈ" (ਸੂਹੀ ਮ: 4) ਅਤੇ ਫਿਰ ਗਵਾਹੀ ਦਿੱਤੀ ਹੈ ਕਿ ਇਹਇਸ ਸਾਧਨਾ ਨਾਲ ਜਾਗ ਪੈਂਦਾ ਹੈ:-

ਗੁਰਪਰਸਾਦਿ ਨਾਮ ਮਨੁ ਲਾਗਾ॥
ਜਨਮ ਜਨਮ ਕਾ ਸੋਇਆ ਜਾਗਾ॥

(ਗਉੜੀ ਮ:5, ਅੰਗ 184)

ਜੋ ਲੋਕੀ ਮਾਇਆ ਵਿਸਮਾਦ ਵਿੱਚ ਸੁਤੇ ਰਹਿੰਦੇ ਹਨ, ਜਿਸ ਵੇਲੇ ਸਿਮਰਨ ਦੀ ਬਰਕਤ ਨਾਲ ਜਾਗ ਪੈਂਦੇ ਹਨ, ਉਸ ਵੇਲੇ ਕਿਸੇ ਹੋਰ ਬਿਸਮਾਦ ਅਰਥਾਤ ਪ੍ਰਭੂ ਦੀ ਸਰਬ-ਵਿਆਪਕਤਾ ਦੀ ਅਨੁਭਵੀ ਦਸ਼ਾ ਵਿੱਚ ਜਾਗਦੇ ਹਨ। ਇਸ ਅਵਸਥਾ ਵਿੱਚ ਗੁਰੂ ਨਾਨਕ ਦੇਵ ਜੀ ਨੇ ਜੋ ਉਪਾਉ ਪਾਪ ਰਹਿਤ ਜਾਂ ਜਾਗ੍ਰਿਤ ਹੋਣ ਲਈ ਦੱਸਿਆ ਹੈ, ਉਹ ਤਰੀਕਾ ਵਿਗਾਸਵਾਦ ਦਾ ਹੈ। ਗੁਰਬਾਣੀ ਦਾ ਆਦਰਸ਼ ਮਨੁੱਖ ਗੁਰਮੁਖਿ ਆਪਣੀ ਨਾਮ ਦੀ ਰਟਨ ਦੀ ਵਿਗਾਸਗਤੀ ਵਿੱਚ ਪਾਪ ਤੋਂ ਉਪਰ ਉੱਠ ਜਾਂਦਾ ਹੈ। ਪਾਪ ਉਥੇ ਦਾ ਉਥੇ ਰਹਿ ਜਾਂਦਾ ਹੈ ਅਤੇ ਗੁਰਮੁਖਿ ਇਸ ਤੋਂ ਅਗਾਂਹ ਵੱਧ ਜਾਂਦਾ ਹੈ:-

ਨਾਨਕ ਭਗਤਾ ਸਦਾ ਵਿਗਾਸ॥
ਸੁਣਿਐ ਦੂਖ ਪਾਪ ਕਾ ਨਾਸ॥ (ਜਪੁਜੀ, ਅੰਗ 2)

ਇਕ ਕੰਵਲ ਫੁਲ ਛਪੜ ਦੇ ਪਾਣੀ ਵਿਚੋਂ ਗਰਦਨ ਹਮੇਸ਼ਾ ਉਚੀ ਕਰੀ ਜਾਂਦਾ ਹੈ, ਚਾਹੇ ਚਿਕੜ ਕਿਤਨਾ ਵੱਧ ਜਾਏ। ਜੇ ਕੰਵਲ

ਫੁੱਲ ਚਾਹਵੇ ਕਿ ਉਹ ਕਿਸੇ ਯਤਨ ਨਾਲ ਚਿਕੜ ਨੂੰ ਬਾਹਰ ਕੱਢ ਸੁੱਟੇ ਤਾਂ ਇਹ ਯਤਨ ਨਿਸਫਲ ਹੋਵੇਗਾ। ਗੁਰਮੁਖਿ ਦਾ ਜੀਵਨ ਸੰਸਾਰ ਵਿੱਚ ਕੰਵਲ ਸਮਾਨ ਹੋ ਜਾਂਦਾ ਹੈ, ਉਹ ਪਾਪਾਂ ਤੋਂ ਉੱਪਰ ਉਭਰ ਜਾਂਦਾ ਹੈ:-

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥

(ਰਾਮਕਲੀ ਮ:1, ਅੰਗ 938)

ਸਹਜ ਦੇ ਤਰੀਕੇ ਉੱਨਤ ਹੋਣਾ ਇਹ ਵਿਗਾਸ ਦਾ ਮਾਰਗ ਹੈ। ਉਨੱਤ ਹੋਇਆ ਇਨਸਾਨ ਸੰਸਾਰਕ ਕਮਜ਼ੋਰੀਆਂ ਵਿਚੋਂ ਅਡੋਲ ਸਰਕ ਜਾਂਦਾ ਹੈ। ਗੁਰਬਾਣੀ ਦੇ ਸੰਦੇਸ਼ ਵਿੱਚ ਸੱਚ ਦਾ ਇਕ ਰੂਪ ਸੁੰਦਰਤਾ, ਖੇੜਾ, ਚਾਉ, ਵਿਗਾਸ ਹੈ ਪਰ ਉਸ ਦਾ ਦੂਜਾ ਰੂਪ ਸੁਤੰਤਰਤਾ ਦੀ ਲਗਨ ਹੈ। ਉਸ ਦਾ ਸਬੰਧ ਮਨ ਦੀ ਆਜ਼ਾਦੀ ਅਤੇ ਰੂਹ ਦੀ ਆਜ਼ਾਦੀ ਨਾਲ ਹੈ, ਜਿਸ ਆਜ਼ਾਦੀ ਨੂੰ ਕਾਇਮ ਰੱਖਣ ਲਈ ਕੁਰਬਾਨੀ ਹੀ ਇਕ ਮਾਤ੍ਰ ਉਪਾਇ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:-

ਜੇ ਜੀਵੈ ਪਤਿ ਲਥੀ ਜਾਇ॥
ਸਭੁ ਹਰਾਮੁ ਜੇਤਾ ਕਿਛੁ ਖਾਇ॥

(ਮਾਝ ਵਾਰ ਮ: 1, ਅੰਗ 142)

ਸੱਚ ਦੇ ਦੋ ਪਾਸੇ ਹਨ, ਇਕ ਪਾਸੇ ਵਿਗਾਸੀ ਖੇੜਾ ਤੇ ਦੂਜੇ ਪਾਸੇ ਸੁਤੰਤਰਤਾ ਤੇ ਕੁਰਬਾਨੀ ਹੈ। ਇਨ੍ਹਾਂ ਤੋਂ ਇਲਾਵਾ ਸੱਚ ਦੀ ਇਕ ਹੋਰ ਸ਼ਕਲ ਦਾ ਨਾਉਂ- ਹੁਕਮ ਹੈ ਜੋ ਪਹਿਲੀਆਂ ਦੋ ਸੂਰਤਾਂ ਨੂੰ ਮੇਲਣ ਵਾਲ਼ੀ ਹੈ:-

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥

(ਜਪੁ ਜੀ, ਅੰਗ 1)

ਇਸ ਪਛਾਣ ਨਾਲ ਸਿੱਖ ਅੰਦਰ ਇੱਕ ਐਸਾ ਰਸ ਛਾ ਜਾਂਦਾ ਹੈ ਕਿ ਅੰਦਰ ਦੀ ਜੀਵਨ ਜੁਗਤਿ ਦਾ ਭੇਦ ਉਸ ਲਈ ਖੁਲ੍ਹ ਜਾਂਦਾ ਹੈ:-

ਹੁਕਮੁ ਬਿਸਮਾਦੁ ਹੁਕਮਿ ਪਛਾਣੈ॥
ਜੀਅ ਜੁਗਤਿ ਸਚੁ ਜਾਣੈ ਸੋਈ॥

(ਰਾਮਕਲੀ ਮ:1, ਅੰਗ 940)

ਐਸੇ ਤਰ੍ਹਾਂ ਸੱਚ ਦੀਆਂ 3 ਸ਼ਕਲਾਂ ਹਨ। ਇਕ ਸ਼ਕਲ ਖੇੜੇ ਵਾਲੀ, ਦੂਜੀ ਸ਼ਕਲ ਉਸ ਦੀ ਸੁਤੰਤਰਤਾ ਦੇ ਪ੍ਰਭਾਉ ਵਿੱਚ ਪ੍ਰਤੱਖ ਹੈ ਤੇ ਤੀਜੀ ਸ਼ਕਲ ਹੁਕਮ ਦੀ ਪਛਾਣ ਵਿੱਚ ਹੈ। ਉਸ ਦੇ ਇਸ ਤ੍ਰਿਮੂਰਤਿ ਵੇਸ ਨੂੰ ਆਪਣੇ ਆਪ ਵਿੱਚ ਮਹਿਸੂਸ ਕਰਨਾ ਹੀ ਵਿਸਮਾਦ ਹੈ। ਨਾਮ ਸਿਮਰਨ ਦੀ ਘੁਮਾਈ ਵਿਸਮਾਦ ਅਵਸਥਾ ਦਾ ਅਨੁਭਵ ਕਰਾਉਣ ਵਾਲੀ ਹੁੰਦੀ ਹੈ।

ਇਸੇ ਵਿਚੋਂ ਗੁਰਮਤਿ ਦੇ ਪ੍ਰੇਮ ਸੇਵਾ ਦੇ ਆਦਰਸ਼ ਨੂੰ ਧਾਰਨ ਕਰਨ ਦੀ ਸਮਦ੍ਰਿਸ਼ਟੀ ਪੈਦਾ ਹੁੰਦੀ ਹੈ। ਇਹ ਪ੍ਰੇਮ, ਸੇਵਾ ਕੇਵਲ ਇਖਲਾਕੀ ਪਹਿਲੂ ਤੋਂ ਹੀ ਗ੍ਰਹਿਣ ਨਹੀਂ ਕੀਤੀ ਜਾਂਦੀ, ਸਗੋਂ ਇਸ ਨੂੰ ਆਪਣੇ ਨਿੱਜੀ ਧਿਆਨੀ ਜੀਵਨ ਦਾ ਅਧਿਆਤਮਿਕ ਅੰਗ ਸਮਝ ਕੇ ਅਮਲੀ ਵਰਤੋਂ ਵਿੱਚ ਲਿਆਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਬਚਨ ਹੈ:-

ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣ ਪਾਈਐ॥

(ਸਿਰੀ ਰਾਗੁ ਮ:1, ਅੰਗ 26)

ਬਗੈਰ ਸੇਵਾ ਦੇ ਨਾਮ ਪ੍ਰੇਮ ਸੰਭਲਦਾ ਨਹੀਂ, ਸੇਵਾ ਉਸਨੂੰ ਸੰਭਾਲ ਲੈਂਦੀ ਹੈ। ਸੇਵਾ ਵਿਹੂਣੇ ਨਾਮ ਸਿਮਰਨ ਦਾ ਪ੍ਰੇਮ ਠਹਿਰ ਨਹੀਂ ਸਕਦਾ। ਪ੍ਰੇਮ ਦੀ ਠੌਰ ਹੈ ਹੀ ਸੇਵਾ। ਡਾ. ਬਲਬੀਰ ਸਿੰਘ ਜੀ ਲਿਖਦੇ ਹਨ ਕਿ ਨਿਰਾ ਧਿਆਨ ਤੇ ਸਮਾਧੀ ਇਹ ਲੰਗੜੀਆਂ-ਲੰਗੜੀਆਂ ਯੁਕਤੀਆਂ ਹਨ। ਸਥਿਰਤਾ ਤਦੇ ਹੀ ਪੈਦਾ ਹੁੰਦੀ ਹੈ, ਜੇ ਸਮਾਧੀ ਵਿੱਚ ਹੋਕੇ ਅਸਥਿਰ ਦਰਸ਼ਨ ਨੂੰ ਕਰਮ ਦ੍ਰਿੜਤਾ ਵਿੱਚ ਪ੍ਰਗਟਾ ਲਿਆ ਜਾਵੇ।ਨਾਮ ਸਿਮਰਨ ਵਿੱਚ ਜੁੜੇ ਗੁਰਮੁੱਖਾਂ ਦੀ ਦਸ਼ਾ ਇਹ ਹੁੰਦੀ ਹੈ ਕਿ ਮਨ ਦਾ ਲਗਾਉ ਸਦਾ ਪਰਮਾਤਮਾ ਵੱਲ ਹੁੰਦਾ ਹੈ, ਚੜ੍ਹਦੀ ਕਲਾ ਵਿੱਚ ਖੇਡਦੇ ਹਨ, ਭੈ ਤੇ ਭਰਮ ਵਿੱਚ ਨਹੀਂ ਪੈਂਦੇ। ਵਰਤਣ ਐਸ ਤਰ੍ਹਾਂ ਦੀ ਹੁੰਦੀ ਹੈ ਕਿ ਸੁੱਖੀਆਂ ਨਾਲ ਪਿਆਰ ਕਰਦੇ ਹਨ, ਦੁੱਖੀਆਂ ਉਤੇ ਦਇਆ ਕਰਦੇ ਹਨ, ਲੋੜਵੰਦਾਂ ਦੀ ਸੇਵਾ ਕਰਦੇ ਹਨ, ਭਲੇ ਤੇ ਉਪਕਾਰ ਦੇ ਕੰਮਾਂ ਵਿੱਚ ਉਨ੍ਹਾਂ ਤੋਂ ਸਹਿਜ-ਸੁਭਾ ਭਲਿਆਈ ਹੁੰਦੀ ਹੈ। ਇਵੇਂ ਸਿੱਖੀ ਮਾਰਗ ਵਿੱਚ ਨਾਮ ਸਿਮਰਨ ਅਤੇ ਸੇਵਾ ਨੂੰ ਇਨਸਾਨੀ ਜੀਵਨ ਦੀ ਚੂਲ ਮੰਨ ਕੇ ਰੂਹਾਨੀ ਤੇ ਅਮਲੀ ਜੀਵਨ ਦੇ ਆਦਰਸ਼ ਦਾ ਸੰਜੋਗ ਕੀਤਾ ਗਿਆ ਹੈ। ਇੱਥੇ ਜ਼ੋਰ ਇਸ ਗੱਲ ਉਤੇ ਹੈ ਕਿ ਨਾਮ ਦੀ ਜਾਗ ਸੁਰਤਿ ਨੂੰ ਲਗਾਓ, ਸੁਰਤਿ ਦੀ ਜਾਗ ਕਿਰਤ ਨੂੰ ਲਾਵੇ ਅਤੇ ਪਰਮਾਰਥ ਵਿੱਚ ਉਨੱਤੀ ਕਰਦਿਆਂ ਹੋਇਆਂ ਮਾਨਵ ਜਾਤੀ ਦੇ ਸੇਵਾ ਸਮਰਪਨ ਅਮਲੀ ਜੀਵਨ ਬਸਰ ਕਰੋ।



0132-2727843

# ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ

ਸ. ਰਣਜੀਤ ਸਿੰਘ 'ਕਲੌੜ'

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ 1849 ਈ: ਵਿੱਚ ਅੰਗ੍ਰੇਜ਼ਾਂ ਨੇ ਪੰਜਾਬ ਉਤੇ ਪੂਰਨ ਤੌਰ ਤੇ ਕਬਜਾ ਕਰ ਲਿਆ ਸੀ। ਈਸਾਈ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਵੱਡੇ-ਵੱਡੇ ਪਾਦਰੀਆਂ ਨੇ ਪੰਜਾਬ ਦੇ ਦੌਰੇ ਕੀਤੇ ਅਤੇ ਇਸ ਵਿੱਚ ਮੇਮਾਂ ਨੇ ਵੀ ਖੂਬ ਹਿੱਸਾ ਪਾਇਆ। ਸਿੱਖ ਰਾਜ ਤੋਂ ਬਾਅਦ ਪੰਜਾਬ ਦੇ ਹਾਲਾਤ ਬਹੁਤ ਹੀ ਤਰਸਯੋਗ ਬਣ ਗਏ ਸਨ। ਸਿੱਖਾਂ ਦੀ ਗਿਣਤੀ 1861 ਦੀ ਮਰਦਮ ਸੁਮਾਰੀ ਵਿੱਚ ਸਵਾ ਕਰੋੜ ਤੋਂ ਸੁੰਗੜ ਕੇ 18 ਲੱਖ 30 ਹਜ਼ਾਰ ਹੀ ਰਹਿ ਗਈ ਸੀ। ਇੱਧਰ ਸਨਾਤਨੀ ਧਰਮ ਨੂੰ ਮੁੜ ਸੁਰਜੀਤ ਕਰਨ ਹਿੱਤ ਆਰੀਆ ਸਮਾਜੀ ਸੁਆਮੀ ਦਯਾ ਨੰਦ ਨੇ ਪੂਰੇ ਭਾਰਤ ਵਿੱਚ ਦੌਰੇ ਕੀਤੇ ਪ੍ਰੰਤੂ ਵੱਡੀ ਸਫਲਤਾ ਉਸਨੂੰ ਪੰਜਾਬ ਵਿੱਚ ਮਿਲੀ।

ਈਸਾਈਆਂ ਅਤੇ ਆਰੀਆ ਸਮਾਜੀਆਂ ਦੇ ਪ੍ਰਚਾਰ ਵਹਿਣ ਵਿੱਚ ਕਈ ਉੱਘੇ ਸਿੱਖ ਸਰਦਾਰਾਂ ਦੇ ਪਰਿਵਾਰ ਵੀ ਵਹਿ ਗਏ। ਜਲੰਧਰ ਤੋਂ ਅੰਮ੍ਰਿਤਸਰ ਵਿਖੇ ਇਨ੍ਹਾਂ ਨੇ ਮਿਸ਼ਨ ਲਈ ਕੇਂਦਰ ਸਥਾਪਿੱਤ ਕੀਤੇ। ਅਸੀਂ ਸਹਿਜੇ ਹੀ ਇਸ ਗੱਲ ਦਾ ਅੰਦਾਜ਼ਾ ਲਗਾ ਸਕਦੇ ਹਾਂ ਕਿ ਸਿੱਖੀ ਅਤੇ ਸਿੱਖਾਂ ਲਈ ਇਹ ਕਿੰਨਾ ਨਾਜ਼ੁਕ ਸਮਾਂ ਸੀ। ਸਿੱਖ ਸੱਭਿਆਚਾਰ ਨੂੰ ਖਤਮ ਕਰਨ ਲਈ ਨਿੱਤ ਨਵੇਂ ਢੰਗਾਂ ਨਾਲ ਹਮਲੇ ਕੀਤੇ ਜਾ ਰਹੇ ਸਨ। ਇਨ੍ਹਾਂ ਹਮਲਿਆਂ ਦਾ ਕਰਾਰਾ ਜਵਾਬ ਦੇਣ ਲਈ ਗੁਰਮਤਿ ਦੀ ਪ੍ਰਚੰਡ ਰੌਸ਼ਨੀ ਵਿੱਚ ਉਂਗਲਾਂ ਤੇ ਗਿਣੇ ਜਾਣ ਵਾਲੇ ਜਿਨ੍ਹਾਂ ਗੁਰੂ ਸਵਾਰਿਆਂ ਨੇ ਕਮਰਕਸਾ ਕੀਤਾ, ਉਨ੍ਹਾਂ ਵਿੱਚ ਭਾਈ ਦਿੱਤ ਸਿੰਘ 'ਗਿਆਨੀ' ਦਾ ਨਾਮ ਉੱਭਰ ਕੇ ਸਾਹਮਣੇ ਆਉਂਦਾ ਹੈ।

ਕਲਮ ਦੇ ਧਨੀ, ਪ੍ਰੌੜ੍ਹ ਸੰਪਾਦਕ, ਵਿੱਦਿਆ ਭੂਸ਼ਣ, ਸਮਾਜ ਸੁਧਾਰਕ, ਸਿੰਘ ਸਭਾ ਲਹਿਰ ਦੇ ਉਸਰੱਈਏ, ਅਲੌਕਿਕ ਅਤੇ ਵਿਲੱਖਣ ਸਖ਼ਸ਼ੀਅਤ ਦੇ ਮਾਲਕ ਭਾਈ ਦਿੱਤ ਸਿੰਘ ਜੀ ਗਿਆਨੀ ਦਾ ਜਨਮ 21 ਅਪ੍ਰੈਲ 1850 ਈ: ਨੂੰ ਪਿਤਾ ਦੀਵਾਨ ਸਿੰਘ ਦੇ ਘਰ ਮਾਤਾ ਰਾਮ ਕੌਰ ਜੀ ਦੀ ਮੁਬਾਰਕ ਕੁੱਖ ਤੋਂ ਪਿੰਡ ਕਲੌੜ (ਨੰਦਪੁਰ) ਹੁਣ ਜ਼ਿਲਾ ਫਤਹਿਗੜ੍ਹ ਸਾਹਿਬ ਵਿਖੇ ਹੋਇਆ। ਪਿਤਾ ਜੀ ਤੋਂ ਗੁਰਮੁਖੀ ਦਾ ਮੁਢਲਾ ਗਿਆਨ ਪ੍ਰਾਪਤ ਕੀਤਾ। ਅਗਲੇਰੀ ਵਿਦਿਆ ਲਈ ਗੁਲਾਬਦਾਸੀਏ ਸੰਤ ਭਾਗ ਸਿੰਘ ਕੋਲ ਪਿੰਡ ਤਿਊੜ ਵਿਖੇ ਭੇਜ ਦਿੱਤਾ। ਇੱਥੇ ਹੀ ਆਪ ਨੇ ਪੰਜ ਗ੍ਰੰਥੀ, ਦਸ ਗ੍ਰੰਥੀ, ਬਾਈ ਵਾਰਾਂ ਅਤੇ ਭਗਤ ਬਾਣੀ ਨੂੰ ਅਰਥਾਂ ਸਹਿਤ ਪੜ੍ਹਿਆ।

ਪਿੰਗਲ ਵੇਦਾਂਤ ਅਤੇ ਵਿਆਕਰਣ ਦੀ ਵਿੱਦਿਆ ਵੀ ਇੱਥੇ ਹੀ ਪੜ੍ਹੀ। ਉਚੇਰੀ ਪੜ੍ਹਾਈ ਲਈ ਆਪ ਗੁਲਾਬਦਾਸੀਆਂ ਦੇ ਪ੍ਰਸਿੱਧ ਡੇਰੇ ਚੱਠਿਆਂਵਾਲੇ (ਲਾਹੌਰ) ਚਲੇ ਗਏ। ਇਥੇ ਹੀ ਰਹਿ ਕੇ ਆਪ ਨੇ ਅਨਮਤਾਂ ਦੇ ਗ੍ਰੰਥਾਂ ਤੋਂ ਇਲਾਵਾ ਰਾਜਨੀਤੀ ਦੇ ਗ੍ਰੰਥਾਂ ਦਾ ਗੂੜ੍ਹ ਗਿਆਨ ਵੀ ਸੰਤ ਦੇਸਾ ਸਿੰਘ ਜੀ ਤੋਂ ਪ੍ਰਾਪਤ ਕੀਤਾ।

ਵੈਦਿਕ ਵਿਰਤੀ ਵਾਲੇ ਆਰੀਆ ਸਮਾਜੀਆਂ ਅਤੇ ਅੰਗ੍ਰੇਜ਼ਾਂ ਕਾਰਨ ਪੰਜਾਬ ਵਿੱਚ ਪਤਿਤ ਪੁਣੇ ਦੀ ਲਹਿਰ ਵਗ ਰਹੀ ਸੀ। ਸਿੱਖਾਂ ਦੀ ਹਾਲਤ ਬਹੁਤ ਨਾਜ਼ੁਕ ਮੋੜ ਤੇ ਪਹੁੰਚ ਚੁੱਕੀ ਸੀ। ਸਿੱਖ ਈਸਾਈ ਤੇ ਅਨਮੱਤਾਂ ਨੂੰ ਗ੍ਰਹਿਣ ਕਰਦੇ ਜਾ ਰਹੇ ਸਨ। ਇਸ ਝੱਖੜ ਭਰੀ ਹਨੇਰੀ ਨੂੰ ਠੱਲ੍ਹ ਪਾਉਣ ਲਈ ਠੀਕ ਸਮੇਂ ਗਿਆਨੀ ਜੀ ਦਾ ਮਿਲਾਪ ਪੰਥ ਸੇਵਕ ਪ੍ਰੋ. ਗੁਰਮੁਖ ਸਿੰਘ ਜੀ ਨਾਲ ਲਾਹੌਰ ਵਿੱਚ ਸੋਨੇ ਤੇ ਸੁਹਾਗੇ ਵਾਂਗ ਸਿੱਧ ਹੋਇਆ।

ਪ੍ਰੋ. ਸਾਹਿਬ ਦੀ ਪ੍ਰੇਰਨਾ ਸਦਕਾ ਹੀ ਇਨ੍ਹਾਂ ਨੇ ਓਰੀਐਂਟਲ ਕਾਲਜ ਲਾਹੌਰ ਤੋਂ ਗਿਆਨੀ ਦੀ ਪ੍ਰੀਖਿਆ ਪੂਰੇ ਪੰਜਾਬ ਵਿੱਚ ਅਵੱਲ ਰਹਿ ਕੇ ਪ੍ਰਾਪਤ ਕੀਤੀ ਅਤੇ ਇੱਥੇ ਹੀ ਪ੍ਰੋਫੈਸਰ ਲੱਗੇ। ਗਿਆਨੀ ਜੀ ਬਚਪਨ ਤੋਂ ਹੀ ਤੀਖਣ ਬੁੱਧੀ ਦੇ ਮਾਲਕ ਸਨ। ਇਸ ਦੀ ਗਵਾਹੀ ਉਹ ਆਪ ਦਿੰਦੇ ਹਨ ਕਿ "ਮੈਂ ਅੱਠ ਨੌਂ ਸਾਲ ਦੀ ਉਮਰ ਵਿੱਚ ਆਪਣੇ ਪਿਤਾ ਜੀ ਪਾਸੋਂ ਜੁਦਾ

ਹੋ ਕੇ ਉਪਦੇਸ਼ ਕਰਨ ਲੱਗਾ ਅਰ ਜਿਸ ਨਗਰ ਜਾਂਦਾ ਉੱਥੇ ਹੀ ਮੜ੍ਹੀ-ਮਸਾਣੀ, ਭੈਰੋਂ ਦੇਵੀ ਦੇਵਤੇ ਆਦਿ ਪੂਜਣੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸਾਂ। ਇਸ ਦੇ ਨਾਲ ਹੀ ਜਿੱਥੇ ਕੋਈ ਗੁਣੀ, ਪੰਡਿਤ ਜਾਂ ਸਾਧੂ ਦੇਖਦਾ, ਉਸਦੇ ਪਾਸ ਕੁਝ ਮਹੀਨੇ ਰਹਿ ਕੇ ਵਿੱਦਿਆ ਪੜ੍ਹਦਾ ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸੀ। ਵੱਡੇ-ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ ਕਈ ਦਿਨ ਧਰਮ ਦੇ ਵਿਸ਼ੇ ਪਰ ਵਿਚਾਰ ਕਰਦਾ ਰਹਿੰਦਾ ਸਾਂ। ਇਸ ਵਾਸਤੇ ਉਸ ਦੇਸ਼ ਵਿੱਚ ਮੈਂ ਲੋਕਾਂ ਵਿਖੇ ਗਿਆਨੀ ਪ੍ਰਸਿੱਧ ਹੋ ਗਿਆ ਸਾਂ।"

ਵੱਡੇ ਵੱਡੇ ਆਲਮ ਫ਼ਾਜਲ ਅਤੇ ਪੰਡਿਤ ਜਿਹੜੇ ਸੁਆਮੀ ਦਯਾਨੰਦ ਨਾਲ ਮੁਕਾਬਲਾ ਕਰਨ ਤੋਂ ਝਿਜਕਦੇ ਸਨ ਉਸ ਦਯਾ ਨੰਦ ਨੂੰ ਗਿਆਨੀ ਜੀ ਨੇ 3 ਵਾਰੀ ਵੱਖ ਵੱਖ ਵਿਸ਼ਿਆਂ ਉਤੇ ਰਤਨ ਚੰਦ (ਲਾਹੌਰ) ਦੇ ਬਾਗ ਵਿੱਚ ਭਰੀ ਸਭਾ ਵਿੱਚ ਸ਼ਾਸਤ੍ਰਾਰਥ ਦੁਆਰਾ ਹਰਾਇਆ। ਇਸ ਸਮੇਂ ਹੀ ਗਿਆਨੀ ਜੀ ਦੀ ਵਿਦਵਾਨੀ ਦੀਆਂ ਧੁੰਮਾਂ ਸਾਰੇ ਸਿੱਖ ਸਮਾਜ ਵਿੱਚ ਪੈ ਗਈਆਂ। ਸਾਰੇ ਸਮਾਜ ਵਿੱਚ ਗਿਆਨੀ ਜੀ ਦਾ ਮਾਣ ਸਤਿਕਾਰ ਵਧਿਆ।

ਇਹ ਉਹ ਸਮਾਂ ਸੀ ਜਦੋਂ ਬੇਦੀ, ਅਖੌਤੀ ਮਹੰਤ ਅਤੇ ਪੁਜਾਰੀ ਆਪਣੀ ਆਪਣੀ ਪੂਜਾ ਕਰਵਾਉਣ ਵਿੱਚ ਲੱਗੇ ਹੋਏ ਸਨ। ਸਮਝੋ ਸਿੱਖੀ ਦੇ ਹਰਿਆਵਲ ਬੂਟੇ ਤੇ ਅਮਰਵੇਲ ਬਣ ਛਾ ਰਹੇ ਸਨ। ਇਥੋਂ ਤੱਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਗੱਦੀ ਲਾ ਕੇ ਬੈਠਣ ਲੱਗ ਪਏ ਸਨ। ਇਨ੍ਹਾਂ ਸਨਾਤਨੀ ਵਿਰਤੀ ਵਾਲਿਆਂ ਦੀ ਸ਼ਹਿ ਤੇ ਹੀ ਸ੍ਰੀ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾਂ ਵਿੱਚ ਦੇਵੀ ਦੇਵਤਿਆਂ ਦੀ ਪੂਜਾ ਹੋਣ ਲੱਗ ਗਈ ਸੀ।

ਸਿੱਖ ਸੱਭਿਆਚਾਰ ਨੂੰ ਪ੍ਰਫੁਲਿੱਤ ਕਰਨ ਲਈ ਪ੍ਰੋ. ਗੁਰਮੁੱਖ ਸਿੰਘ, ਭਾਈ ਦਿੱਤ ਸਿੰਘ ਅਤੇ ਜਵਾਹਰ ਸਿੰਘ ਆਦਿ ਪੰਥ ਹਿਤੈਸ਼ੀਆਂ ਨੇ ਸਿੰਘ ਸਭਾ 1873 ਈ: ਨੂੰ ਸਥਾਪਿਤ ਕੀਤੀ। ਜਿਸਦੇ ਪਹਿਲੇ ਪ੍ਰਧਾਨ ਪੰਥ ਦਰਦੀ ਸ. ਠਾਕੁਰ ਸਿੰਘ ਸੰਧਾਵਾਲੀਆ (ਮਾਮਾ ਮਹਾਰਾਜਾ ਦਲੀਪ ਸਿੰਘ) ਨੂੰ ਬਣਾਇਆ ਗਿਆ। ਇਸ ਸਭਾ ਦਾ ਮੁੱਖ ਮੰਤਵ ਸਿੱਖੀ ਤੇ ਹੋ ਰਹੇ ਹਮਲਿਆਂ ਦਾ ਜਵਾਬ ਦੇਣਾ ਅਤੇ ਧਰਮ ਦਾ ਪ੍ਰਚਾਰ ਕਰਨਾ ਸੀ। ਪਰ ਛੇਤੀ ਹੀ ਇਹ ਸਭਾ ਫੁੱਟ ਦਾ ਸ਼ਿਕਾਰ ਹੋ ਗਈ।

ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਜੀ ਦੇ ਯਤਨਾਂ ਸਦਕਾ ਫਿਰ ਦੂਜੀ ਸਿੰਘ ਸਭਾ ਕਾਇਮ ਕੀਤੀ ਗਈ। ਜਿਸਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਅਤੇ ਸਕੱਤਰ ਪ੍ਰੋ. ਗੁਰਮੁਖ ਸਿੰਘ ਚੁਣੇ ਗਏ।

ਮਹਾਰਾਜਾ ਫਰੀਦਕੋਟ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਲਈ ਮੀਟਿੰਗ ਸਦੀ। ਜਿਸ ਵਿੱਚ ਬੇਦੀ, ਸੋਢੀ, ਬੱਲੇ, ਪੁਜਾਰੀ ਮਹੰਤਾਂ ਤੋਂ ਇਲਾਵਾ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਵੀ ਸ਼ਾਮਿਲ ਹੋਏ। ਦੋਨੋਂ ਵਿਦਵਾਨਾਂ ਨੇ ਮਹਾਰਾਜੇ ਨੂੰ ਸਲਾਹ ਦਿੱਤੀ ਕਿ ਇਹ ਸਨਾਤਨੀ ਵਿਰਤੀ ਵਾਲੇ ਟੀਕੇ ਨਾਲ ਨਿਆਂ ਨਹੀਂ ਕਰਨਗੇ।

ਬੱਸ ਇਸ ਵਿਚਾਰ ਨੂੰ ਲੈ ਕੇ ਗੁਰਮਤਿ ਵਿਰੋਧੀਆਂ ਨੇ ਪੰਥਕ ਯੋਧਿਆਂ ਨੂੰ ਕੋਝੀਆਂ ਸਾਜ਼ਿਸਾਂ ਰਚ ਕੇ ਅਖੌਤੀ ਪੁਜਾਰੀਆਂ ਅਤੇ ਮਹੰਤਾਂ ਦੀ ਮਿਲੀ ਭੁਗਤ ਦੁਆਰਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰੋ. ਗੁਰਮੁਖ ਸਿੰਘ ਵਿਰੁੱਧ ਹੁਕਮਨਾਮਾ ਜਾਰੀ ਕਰਵਾਇਆ ਕਿਉਂਕਿ ਇਸ ਅਖੌਤੀ ਗੁਰੂ ਡੰਮ ਵਾਲੀ ਜੁੰਡਲੀ ਦਾ ਇਹ ਯੋਧੇ ਡੱਟ ਕੇ ਮੁਕਾਬਲਾ ਕਰਦੇ ਸਨ। ਇਨ੍ਹਾਂ ਪੁਜਾਰੀਆਂ ਦੀਆਂ ਸਾਜ਼ਿਸ਼ਾਂ ਦਾ ਜਵਾਬ ਭਾਈ ਦਿੱਤ ਸਿੰਘ ਜੀ ਨੇ ਵਖਿਆਨਾਂ, ਖਾਲਸਾ ਅਖ਼ਬਾਰ ਸਮਾਚਾਰ (ਜਿਸਦੇ ਆਪ ਜੀ ਸੰਪਾਦਕ ਵੀ ਸਨ) ਅਤੇ ਪੁਸਤਕ ਰਾਹੀਂ "ਸਵਪਨ ਨਾਟਕ" ਛਾਪ ਕੇ ਬਹੁਤ ਦਲੇਰੀ ਅਤੇ ਧੜੱਲੇ ਨਾਲ ਦਿੱਤਾ।

ਇਨ੍ਹਾਂ ਨੇ ਗਿਆਨੀ ਜੀ ਤੇ ਇੱਜ਼ਤ ਹੱਤਕ ਦਾ ਮੁਕੱਦਮਾ ਵੀ ਚਲਾਇਆ। ਵਿੱਤੀ ਕਮਜ਼ੋਰੀ ਕਾਰਨ ਅਖ਼ਬਾਰ ਬੰਦ ਕਰਨਾ ਪਿਆ। ਪ੍ਰੰਤੂ ਗਿਆਨੀ ਜੀ ਦੇ ਹੌਂਸਲੇ ਹਮੇਸ਼ਾ ਬੁਲੰਦ ਰਹੇ। ਪੰਥ ਹਿਤੈਸ਼ੀ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਅਤੇ ਹੋਰ ਰਈਸ ਸਿੱਖਾਂ ਦੀ ਮਦਦ ਨਾਲ ਗਿਆਨੀ ਜੀ ਨੇ ਖਾਲਸਾ ਅਖ਼ਬਾਰ ਮੁੜ ਛਾਪਣਾ ਸ਼ੁਰੂ ਕੀਤਾ।

ਖਾਲਸਾ ਕਾਲਜ ਅੰਮ੍ਰਿਤਸਰ ਨੂੰ ਬਣਾਉਣ ਵਿੱਚ ਜਿਨ੍ਹਾਂ ਪੰਥ ਦਰਦੀਆਂ ਨੇ ਹਿੱਸਾ ਪਾਇਆ ਉਹ ਵੱਡਮੁੱਲਾ ਹੈ, ਪ੍ਰੰਤੂ ਜੋ ਮਹਾਂਦਾਨ ਕਲਮ ਰਾਹੀਂ ਸਿੱਖ ਜਗਤ ਨੂੰ ਪ੍ਰੇਰ ਕੇ ਕੀਤਾ ਉਹ ਸਰਵੋਤਮ ਹੈ। ਕਾਲਜ ਦੀ ਸਦਾ ਚੜ੍ਹਦੀ ਕਲਾ ਲਈ ਕੀਤੀ ਅਰਦਾਸ ਨੂੰ ਪੜ੍ਹ ਕੇ ਅੱਜ ਵੀ ਮਨ ਅਨੰਦਤ ਹੋ ਜਾਂਦਾ ਹੈ।

ਮੌਜੂਦਾ ਸਮੇਂ ਵਿੱਚ ਸ਼ਾਇਦ ਹੀ ਕਾਲਜ ਦੇ ਪ੍ਰਬੰਧਕਾਂ ਅਤੇ ਪ੍ਰੋਫੈਸਰਾਂ ਨੇ ਗਿਆਨੀ ਜੀ ਨੂੰ ਯਾਦ ਕੀਤਾ ਹੋਵੇ? ਵਰਤਮਾਨ ਸਮੇਂ ਵਿੱਚ ਜਿੰਨੀਆਂ ਵੀ ਸਿੱਖ ਸੰਸਥਾਵਾਂ ਦੇਸ਼ ਜਾਂ ਵਿਦੇਸ਼ ਵਿੱਚ ਗਤੀਸ਼ੀਲ ਹਨ (ਚੀਫ ਖਾਲਸਾ ਦੀਵਾਨ, ਸ਼੍ਰੋ.ਗੁ. ਪ੍ਰ.ਕਮੇਟੀ, ਸਿੰਘ ਸਭਾਵਾਂ, ਖਾਲਸਾ ਸਕੂਲ ਅਤੇ ਕਾਲਜ) ਇਹ ਸਭ ਸਿੰਘ ਸਭਾ ਲਹਿਰ ਦੀ ਹੀ ਦੇਣ ਹੈ।

ਕਾਸ਼! ਇਹ ਸੰਸਥਾਵਾਂ ਭਾਈ ਸਾਹਿਬ ਜੀ ਦੀ ਕੀਤੀ ਕਠਿਨ ਘਾਲਣਾ ਦਾ ਸਤਿਕਾਰ ਕਰਨ ਦਾ ਯਤਨ ਕਰਨ। ਇਹੀ ਸਿੱਖੀ ਲਈ ਵੱਡੇ ਭਲੇ ਅਤੇ ਵਾਧੇ ਵਾਲੀ ਗੱਲ ਹੋਵੇਗੀ। ਮਹਾਂ ਵਿਦਿਆਲਿਆਂ ਦੀਆਂ ਕੁਰਸੀਆਂ ਤੇ ਬਿਰਾਜਮਾਨ ਮੁਖੀਆਂ, ਪੰਜਾਬੀ ਅਧਿਆਪਕਾਂ ਅਤੇ ਪ੍ਰੋਫੈਸਰਾਂ, ਵੱਡੇ ਕਥਾਵਾਚਕਾਂ, ਸਮੂਹ ਪੰਜਾਬੀ ਅਖ਼ਬਾਰਾਂ ਦੇ ਸੰਪਾਦਕਾਂ, ਪੱਤਰਕਾਰਾਂ ਅਤੇ ਪੰਜਾਬੀ ਸਾਹਿਤ ਦੇ ਲੇਖਕਾਂ ਨੂੰ ਪ੍ਰੋ. ਦਿੱਤ ਸਿੰਘ ਜੀ ਦੁਆਰਾ ਦਿੱਤੀਆਂ ਸੇਧਾਂ ਨੂੰ ਕੀ ਵਿਸਾਰ ਦੇਣਾ ਚਾਹੀਦਾ ਹੈ?

ਸਾਡੇ ਲਈ ਤਾਂ ਇਹ ਕਲਪਨਾ ਕਰਨੀ ਵੀ ਅਤੀ ਮੁਸ਼ਕਿਲ ਹੈ ਕਿ ਅੱਜ ਤੋਂ ਇੱਕ ਸਦੀ ਪਹਿਲਾਂ ਜਿਨ੍ਹਾਂ ਹਾਲਾਤਾਂ ਦਾ ਟਾਕਰਾ ਕਰਕੇ ਪੰਜਾਬੀ ਅਖ਼ਬਾਰ "ਖ਼ਾਲਸਾ ਅਖਬਾਰ" ਛਾਪਣ ਤੇ ਚਲਾਉਣ ਦਾ ਉੱਦਮ ਕੀਤਾ। ਅਨੇਕਾਂ ਤੰਗੀਆਂ, ਤੁਰਸ਼ੀਆਂ ਦਾ ਸਾਹਮਣਾ ਕਰਕੇ ਵੀ ਆਪਣੀ ਉਮਰ ਜਿੰਨੀਆਂ ਹੀ ਪੁਸਤਕਾਂ ਅਤੇ ਲੇਖ ਲਿਖਣਾ, ਜਦੋਂ ਸਾਰੀਆਂ ਹੀ ਪ੍ਰਸਥਿਤੀਆਂ ਵਿਰੋਧੀ ਹੋਣ ਅਤੇ ਸਾਧਨ ਵੀ ਸੀਮਤ ਹੋਣ ਪ੍ਰੰਤੂ ਫਿਰ ਵੀ ਅਡਿੱਗ ਅਤੇ ਅਡੋਲ ਰਹਿ ਕੇ ਗੁਰੂ ਸਿਧਾਂਤਾਂ ਦਾ ਪਹਿਰੇਦਾਰ ਬਣੇ ਰਹਿਣਾ ਕੇਵਲ ਭਾਈ ਦਿੱਤ ਸਿੰਘ ਜੀ ਦੇ ਹੀ ਹਿੱਸੇ ਆਇਆ ਹੈ।

ਤਾਂਹੀਓ ਤਾਂ ਪ੍ਰਸਿੱਧ ਵਿਦਵਾਨ ਕਰਮ ਸਿੰਘ ਜੀ ਹਿਸਟੋਰਅਨ ਇਨ੍ਹਾਂ ਨੂੰ ਕੌਮੀ ਯੋਧੇ ਤਸਬੀਹ ਕਰਦੇ ਸਨ। ਇਹ ਕੌਮ ਦੀ ਤਰਾਦਸੀ ਹੈ ਕਿ ਅੱਜ ਤੱਕ ਵੀ ਅਸੀਂ ਇਸ ਕੌਮੀ ਨਾਇਕ ਦੀ ਕੋਈ ਅਜਿਹੀ ਯਾਦਗਾਰ ਕਾਇਮ ਨਹੀਂ ਕਰ ਸਕੇ, ਜਿਥੋਂ ਸਾਡੀ ਮੌਜੂਦਾ ਤੇ ਆਉਣ ਵਾਲੀ ਪੀੜ੍ਹੀ ਸੇਧ ਲੈ ਸਕੇ। ਉੱਧਰ ਸਵਾਮੀ ਦਯਾ ਨੰਦ ਦੇ ਨਾਂ ਉਤੇ ਕਰੀਬ ਦੌ ਢਾਈ ਸੌ ਸਕੂਲ, ਕਾਲਜ ਅਤੇ ਹਸਪਤਾਲ ਇਕੱਲੇ ਪੰਜਾਬ ਵਿੱਚ ਹੀ ਚੱਲ ਰਹੇ ਹਨ। ਪੂਰੇ ਭਾਰਤ ਵਿੱਚ ਤਾਂ ਇਨ੍ਹਾਂ ਦੀ ਗਿਣਤੀ ਹਜ਼ਾਰਾਂ ਵਿੱਚ ਹੈ।

ਪਤਾ ਨਹੀਂ ਸਾਡੇ ਆਗੂ ਕਦੋਂ ਇਸ ਪਾਸੇ ਯਤਨਸ਼ੀਲ ਹੋਣਗੇ। ਪੰਥ ਹਿਤੈਸ਼ੀ ਸ. ਅਤਰ ਸਿੰਘ ਭਦੌੜ, ਪ੍ਰੋ ਗੁਰਮੁਖ ਸਿੰਘ, ਗਿਆਨੀ ਜੀ ਦੀ ਧਰਮ ਪਤਨੀ ਅਤੇ ਪਿਆਰੀ ਪੁੱਤਰੀ ਜੋ ਪ੍ਰੈਸ ਵਿੱਚ ਗਿਆਨੀ ਜੀ ਦਾ ਹੱਥ ਵਟਾਉਂਦੀ ਸੀ ਦੇ ਕ੍ਰਮਵਾਰ ਚਲਾਣੇ ਕਾਰਨ ਗਿਆਨੀ ਜੀ ਨੂੰ ਬਹੁਤ ਵੱਡਾ ਨਿਜੀ ਘਾਟਾ ਪਿਆ। 1901 ਈ. ਦੇ ਅੱਧ ਵਿੱਚ ਗਿਆਨੀ ਜੀ ਬਿਮਾਰ ਰਹਿਣ ਲੱਗ ਪਏ। ਉਨ੍ਹਾਂ ਦਾ ਜਿਗਰ ਬਹੁਤ ਵੱਧ ਗਿਆ ਸੀ। ਬਿਮਾਰੀ ਨੇ ਆਪ ਨੂੰ ਬੁਰੀ ਤਰ੍ਹਾਂ ਗ੍ਰਸ ਲਿਆ ਸੀ। ਮਾਇਕ ਹਾਲਤ ਵੀ ਬਹੁਤ ਕਮਜ਼ੋਰ ਹੋ ਗਈ। ਇੱਕ ਮੁਸਲਮਾਨ ਹਕੀਮ ਨੇ ਵੀ ਕੁੱਝ ਦੇਰ ਦਵਾਈ ਬੂਟੀ ਕੀਤੀ। ਸਮਕਾਲੀਆਂ ਤੋਂ ਵੀ ਬਿਪਤਾ ਸਮੇਂ ਕੋਈ ਖਾਸ ਸਹਿਯੋਗ ਨਹੀਂ ਮਿਲਿਆ, ਸਿਵਾਏ ਉਨ੍ਹਾਂ ਦੇ ਹਮਜੋਲੀ ਭਾਈ ਜਵਾਹਰ ਸਿੰਘ ਕਪੂਰ ਅਤੇ ਗਿਆਨੀ ਪ੍ਰਤਾਪ ਸਿੰਘ ਦੁਕਾਨਸਾਜ਼ ਦੇ, ਜੋ ਅੰਤਿਮ ਸਮੇਂ ਉਨ੍ਹਾਂ ਕੋਲ ਹਾਜ਼ਰ ਸਨ।

ਆਪਣਾ ਤਨ, ਮਨ, ਧਨ ਸਿੱਖੀ ਪ੍ਰਸਾਰ ਤੇ ਪ੍ਰਚਾਰ ਲਈ ਵਾਰਨ ਵਾਲੇ ਗੁਰਬਾਣੀ ਦੇ ਸ਼ੁਧ ਵਿਆਖਿਆਕਾਰ, ਇਤਿਹਾਸਕਾਰ, ਕਵਿਤਾ ਅਤੇ ਵਾਰਤਕ ਦੇ ਏਕਾਧਿਕਾਰੀ ਅਤੇ ਅਨੇਕਾਂ ਪੁਸਤਕਾਂ ਦੇ ਰਚਾਇਤਾ (ਗੁੱਗਾ ਗਪੋੜਾ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ, ਦੁਰਗਾ ਪ੍ਰਬੋਧ, ਸਵਪਨ ਨਾਟਕ, ਡੰਭ ਵਿਦਾਰਨ, ਸਵਾਮੀ ਦਯਾ ਨੰਦ ਨਾਲ ਮੇਰਾ ਸੰਬਾਦ ਆਦਿ)

ਗੁਰੂ ਸਿਧਾਂਤਾ ਨੂੰ ਪ੍ਰਣਾਏ ਜੁਝਾਰੂ ਸੋਚ ਦੇ ਮਾਲਕ, ਪੰਥ ਰਤਨ ਦੇ ਅਸਲੀ ਹੱਕਦਾਰ ਭਾਈ ਦਿੱਤ ਸਿੰਘ ਜੀ 6 ਸਤੰਬਰ 1901 ਈ. ਨੂੰ ਸਾਨੂੰ ਸਰੀਰਕ ਤੌਰ ਤੇ ਹਮੇਸ਼ਾ ਲਈ ਅਲਵਿਦਾ ਆਖ ਗਏ। ਇੱਕ ਸਦੀ ਪਹਿਲਾਂ ਜਿਨ੍ਹਾਂ ਹਾਲਾਤਾਂ ਦਾ ਟਾਕਰਾ ਭਾਈ ਸਾਹਿਬ ਜੀ ਨੇ ਕੀਤਾ ਸੀ, ਮੌਜੂਦਾ ਸਮੇਂ ਵਿੱਚ ਵੀ ਉਹੀ ਹਾਲਾਤ ਦਰਪੇਸ਼ ਹਨ।

ਪਰ ਅਫ਼ਸੋਸ! ਭਾਈ ਦਿੱਤ ਸਿੰਘ ਜੀ ਵਰਗੀ ਨਿਧੱੜਕ ਤੇ ਵਿਲੱਖਣ ਸ਼ਖ਼ਸ਼ੀਅਤ ਕਿਤੇ ਦੂਰ ਤੱਕ ਨਜ਼ਰੀ ਨਹੀਂ ਪੈਂਦੀ, ਜੋ ਵਰਤਮਾਨ ਸਮੇਂ ਚੱਲ ਰਹੀ ਪਤਿਤਪੁਣੇ ਦੀ ਹਨੇਰੀ ਨੂੰ ਠੱਲ੍ਹਣ ਲਈ ਸਿੱਖ ਅਤੇ ਸਿੱਖੀ ਉਤੇ ਸਿੱਧੇ ਤੇ ਅਸਿੱਧੇ ਰੂਪ ਵਿੱਚ ਹੋ ਰਹੇ ਹਮਲਿਆਂ ਦਾ ਜਵਾਬ ਦੇਣ ਲਈ ਕੌਮ ਦੀ ਅਗਵਾਈ ਕਰ ਸਕੇ।

ਸਮਾਂ ਫਿਰ ਅੱਜ ਇੱਕ ਹੋਰ ਸਿੰਘ ਸਭਾ ਲਹਿਰ ਦੀ ਉਡੀਕ ਕਰ ਰਿਹਾ ਹੈ। ਭਾਈ ਸਾਹਿਬ ਵਲੋਂ ਲਿਖਿਤ ਚਾਰ ਦਰਜਨ ਤੋਂ ਵੀ ਵੱਧ ਪੁਸਤਕਾਂ ਦੀ ਅੱਜ ਵੀ ਓਨੀ ਹੀ ਲੋੜ ਹੈ, ਜਿੰਨੀ ਇੱਕ ਸਦੀ ਪਹਿਲਾਂ ਸੀ। ਸਮੁੱਚੇ ਪੰਥ ਨੂੰ ਉਪਰਾਲਾ ਕਰਨਾ ਚਾਹੀਦਾ ਹੈ ਕਿ ਭਾਈ ਸਾਹਿਬ ਦੀਆਂ ਲਿਖਤਾਂ ਨੂੰ ਭਾਲ ਕੇ ਅਤੇ ਮੁੜ ਛਾਪ ਕੇ ਸਿੱਖ ਸਮਾਜ ਤੱਕ ਪੁਜਦੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਖਾਸ ਕਰਕੇ ਸਿੱਖ ਨੌਜਵਾਨ ਪੀੜ੍ਹੀ ਲਈ, ਮਿਸ਼ਨਰੀ ਕਾਲਜਾਂ ਤੇ ਵੱਖ ਵੱਖ ਸੰਪਰਦਾਵਾਂ ਵਿੱਚ ਗੁਰਮਤਿ ਦੀ ਵਿਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਲਈ ਬਹੁਤ ਲਾਭਦਾਇਕ ਅਤੇ ਨਤੀਜੇ ਪੂਰਕ ਸਿੱਧ ਹੋਣਗੀਆਂ, ਕਿਉਂਕਿ ਪਰਉਪਕਾਰੀ ਗੁਰਮੁਖ ਜਨਾਂ ਨੇ ਘਾਲਣਾ ਘਾਲ ਕੇ ਜਿਹੜਾ ਮਾਰਗ ਦਰਸਾਇਆ ਹੁੰਦਾ ਹੈ ਉਹ ਸਾਰਿਆ ਲਈ ਹੀ ਸੁਖਦਾਈ ਹੁੰਦਾ ਹੈ। ਅੰਤ ਕਵੀ ਸ. ਗੁਰਬਖ਼ਸ ਸਿੰਘ ਕੇਸਰੀ ਦੁਆਰਾ ਰਚੀ ਕਵਿਤਾ ਜਿਸ ਦੀਆਂ ਲਾਈਨਾਂ ਯਾਦ ਆਉਂਦੀਆਂ ਹਨ, ਜੋ ਅੰਤਾਂ ਦਾ ਸੱਚ ਬਿਆਨ ਕਰਦੀਆਂ ਹਨ:-

*ਕੌਣ ਐਸਾ ਬੀਰ ਭਰਮ ਲੀਰੋ ਲੀਰ ਕੀਤੇ,*
*ਆਈ ਯਾਦ ਉਸ ਸਿੰਘ ਸਭਾ ਦੇ ਬਾਨੀ ਦੀ।*
*ਭਾਵੇਂ ਪਾਈ ਨਾ ਕਦਰ ਉਸਦੀ ਸਿੱਖ ਕੌਮ ਨੇ ਹੈ,*
*ਭਾਸੇ ਲੋੜ ਅੱਜ ਫਿਰ ਦਿੱਤ ਸਿੰਘ ਗਿਆਨੀ ਦੀ।*

♦♦♦♦

8146582215

## ਫੈਸ਼ਨ

"ਗੱਲ ਸੁਣੋ ਜੀ, ਜੇ ਤੁਹਾਨੂੰ ਮੁੰਡਾ ਪਸੰਦ ਆ ਗਿਆ ਤਾਂ ਬੱਸ ਗੱਲ ਪੱਕੀ ਕਰਨ ਦੀ ਕਰਿਓ। ਬਾਕੀ ਸਿਮਰਨਜੀਤ ਤਾਂ ਸਾਡੀ ਹਾਂ 'ਚ ਹੀ ਹਾਂ ਮਿਲਾਏਗੀ, ਹੈ ਨਾ ਸਿਮਰਨ ?" ਮਾਂ ਨੇ ਮੁਸਕਰਾਉਂਦਿਆਂ ਸਿਮਰਨ ਵੱਲ ਦੇਖਦਿਆਂ ਕਿਹਾ।

"ਹਾਂ, ਮੈਂ ਵੀ ਇਹੋ ਸੋਚਦਾਂ, ਨਾਲੇ ਵਿਚੋਲਾ ਵੀ ਕਹਿੰਦਾ ਸੀ, ਇਸਤੋਂ ਵਧੀਆ ਗੁਰਸਿੱਖ ਤੇ ਸਿਮਰਨ ਕਰਨ ਵਾਲਾ ਪਰਿਵਾਰ ਹੋਰ ਕਿੱਧਰੇ ਨਹੀ ਮਿਲਣਾ। ਨਾਲੇ ਕਹਿੰਦਾ ਸੀ ਬਈ ਮੁੰਡਾ ਵੀ ਚੰਗਾ ਸੋਹਣਾ, ਸਾਊ ਤੇ ਪੜ੍ਹਿਆ-ਲਿਖਿਆ ਤੇ ਸੁੱਖ ਨਾਲ ਕੰਮ ਵੀ ਚੰਗਾ ਐ, ਤੇ ਸਭ ਤੋਂ ਵੱਡੀ ਗੱਲ ਉਸਨੂੰ ਕੋਈ ਐਬ ਵੀ ਨਹੀਂ। ਸਿਮਰਨ ਦੇ ਪਿਉ ਨੇ ਤਸੱਲੀ ਪ੍ਰਗਟ ਕਰਦਿਆਂ ਕਿਹਾ।

"ਲੈ ਬਸ, ਹੋਰ ਕੀ ਚਾਹੀਦੈ, ਮੈਂ ਤਾਂ ਕਹਿੰਨੀ ਆਂ ਬੱਸ ਗੱਲ ਪੱਕੀ ਕਰਨਾ ਕਿਸੇ ਤਰ੍ਹਾਂ।" "ਚੰਗਾ, ਕਹਿੰਦੇ ਹੋਏ ਸਿਮਰਨ ਦਾ ਪਿਤਾ ਕੁਝ ਰਿਸ਼ਤੇਦਾਰਾਂ ਨਾਲ ਮੁੰਡੇ ਵਾਲਿਆਂ ਦੇ ਘਰ ਜਾ ਪਹੁੰਚਿਆ। ਉਹਨਾਂ ਦੀ ਚੰਗੀ ਖ਼ਾਤਿਰਦਾਰੀ ਹੋਈ। ਉਹਨਾਂ ਵਾਂਗ ਹੀ ਸੁੱਖ-ਸੁਵਿਧਾ ਦੀ ਹਰ ਚੀਜ਼ ਉਹਨਾਂ ਘਰ ਵੀ ਮੌਜੂਦ ਸੀ। ਤੇ ਕੁਝ ਦੇਰ ਬਾਅਦ ਈ ਮੁੰਡਾ ਮਹਿੰਗੇ ਪਹਿਰਾਵੇ ਵਿਚ ਸੋਹਣੀ ਦਸਤਾਰ ਸਜਾਈ ਉਨ੍ਹਾਂ ਦੇ ਸਾਹਮਣੇ ਆ ਬੈਠਾ। ਉਸਨੂੰ ਗਹੁ ਨਾਲ ਤੱਕਦਿਆਂ ਹੀ ਸਿਮਰਨ ਦਾ ਪਿਉ ਹੈਰਾਨ ਹੁੰਦੇ ਬੋਲਿਆ, "ਤੁਹਾਡਾ ਮੁੰਡਾ ਤਾਂ ਦਾੜ੍ਹੀ ਕੱਟਦੈ।"

"ਓ ਜੀ, ਇਹ ਤਾਂ ਅੱਜ ਕੱਲ੍ਹ ਦੇ ਮੁੰਡਿਆਂ 'ਚ 'ਫੈਸ਼ਨ' ਜਿਹਾ ਈ ਬਣ ਗਿਐ।" ਮੁੰਡੇ ਦੇ ਪਿਉ ਨੇ ਹੱਸਦਿਆਂ ਮੁੰਡੇ ਵੱਲ ਦੇਖਦਿਆਂ ਕਿਹਾ।

"ਫੈਸ਼ਨ....! ਆਪਣੇ ਧਰਮ ਤੇ ਵਿਰਸੇ ਨੂੰ ਭੁੱਲਣਾ ਤੁਸੀਂ ਫੈਸ਼ਨ ਦੱਸਦੇ ਓ। ਤੁਸੀਂ ਤਾਂ ਪੂਰਨ ਗੁਰਸਿੱਖ ਓ। ਤੁਸੀਂ ਇਹ ਕਿਵੇਂ ਭੁੱਲ ਗਏ ਕਿ ਇਸੇ ਕੇਸਾਂ ਦੀ ਖ਼ਾਤਰ ਸਿੰਘਾਂ ਨੇ ਤਾਂ ਆਪਣੀਆਂ ਖੋਪਰੀਆਂ ਵੀ ਲੁਹਾ ਦਿੱਤੀਆਂ, ਪਰ ਧਰਮ ਨਹੀਂ ਹਾਰਿਆ। ਉਨ੍ਹਾਂ ਕਿਹਾ, 'ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ।' ਸਿੱਖਾਂ ਦੀ ਕੁਰਬਾਨੀ ਬਾਰੇ ਤਾਂ ਪੜ੍ਹਦਿਆਂ-ਸੁਣਦਿਆਂ ਹੀ ਦਿਲ ਦਹਿਲ ਜਾਂਦਾ ਹੈ। ਕਿੰਨੀ ਹੈਰਾਨੀ ਵਾਲੀ ਗੱਲ ਹੈ ਤੁਸੀਂ ਕੁਰਬਾਨੀਆਂ ਭਰੇ ਸਿੱਖੀ ਇਤਿਹਾਸ ਨੂੰ ਭੁਲਾ ਕੇ ਸਿੱਖੀ ਨੂੰ ਲਾਜ ਲਾਉਣ ਵਾਲਿਆਂ ਨੂੰ ਫੈਸ਼ਨ ਦੀ ਕਤਾਰ 'ਚ ਖੜ੍ਹਾ ਕਰ ਦਿੱਤਾ।" ਤੇ ਉਹ ਭਰਿਆ ਪੀਤਾ ਬਾਹਰ ਵੱਲ ਹੋ ਤੁਰਿਆ। ਮੁੰਡਾ, ਜਿਹੜਾ ਕਿ ਪੂਰੀ ਉਮੀਦ ਲਾਈ ਬੈਠਾ ਸੀ ਕਿ ਉਸਦੇ ਸੁਹੱਪਣ ਤੇ ਗੁਣਾਂ ਨੂੰ ਦੇਖਦਿਆਂ ਝੱਟ ਹੀ ਕੁੜੀ ਵਾਲੇ ਹਾਂ ਕਰ ਜਾਣਗੇ। ਹੁਣ ਆਪਣੀਆਂ ਹੀ ਨਜ਼ਰਾਂ 'ਚ ਗਿਰਿਆ ਪਾਣੀ-ਪਾਣੀ ਹੋਇਆ ਖੜ੍ਹਾ ਸੀ।

♦♦♦♦

ਮਨਪ੍ਰੀਤ ਕੌਰ

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# *ਵਿਅੰਗ ਚੌਕੇ*

*ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ*



### *ਲੁਟੇਰੇ*

ਆਓ ਦਿਓ ਦਰਸ਼ਨ, ਲੁੱਟੋ, ਖ਼ੂਬ ਲੁੱਟੋ,
ਵੋਟਾਂ ਪਾਉਂਦੇ ਹਾਂ ਸੱਦ ਲੁਟੇਰਿਆਂ ਨੂੰ।
ਸਾਡੇ ਘਰਾਂ 'ਚ ਜੱਗ ਮੱਗ ਕਰੋ ਚਾਨਣ,
ਪਾਈਏ ਹਾਰ, ਬੁਲਾ ਕੇ ਨ੍ਹੇਰਿਆ ਨੂੰ।
ਹੱਥ ਜੋੜੀਏ, ਮਲੀਏ ਹੱਥ ਪਿੱਛੋਂ,
ਤੋੜ ਸੁੱਟੀਏ ਅਕਲ ਦੇ ਘੇਰਿਆਂ ਨੂੰ।
ਤੱਕ ਕੈਲਵੀ ਸਰਕਸ ਹਾਂ ਖ਼ੁਸ਼ ਹੁੰਦੇ,
ਠੁੱਡਾਂ ਮਾਰਦੇ ਵੇਖ ਵਡੇਰਿਆਂ ਨੂੰ।

### *ਨੱਚ ਮੀਆਂ*

ਤੈਨੂੰ ਨੱਚਣਾ ਆਉਂਦਾ ਜਾਂ ਨਹੀਂ ਆਉਂਦਾ,
ਤਾਂ ਵੀ ਲੱਕ ਹਿਲਾ ਤੇ ਨੱਚ ਮੀਆਂ।
ਝੂਠੀ ਦੁਨੀਆਂ 'ਚ ਝੂਠ ਦਾ ਚਲੇ ਸਿੱਕਾ,
ਚਿਮਟੇ ਨਾਲ ਨਾ ਫੜੀ ਤੂੰ ਸੱਚ ਮੀਆਂ।
ਠੰਢੇ ਨਾਲ ਦਿਮਾਗ ਦੇ ਸੋਚਿਆ ਕਰ,
ਕੌਣ ਪਰਖਦੈ ਹੀਰਾ ਕਿ ਕੱਚ ਮੀਆਂ?
ਸਾਂਭ ਕੈਲਵੀ ਕੁਰਸੀ ਦਾਅ ਪੇਚ ਲਾ ਕੇ,
ਸੁੱਕੇ ਬਾਲਣ ਦੇ ਵਾਂਗ ਨਾ ਮੱਚ ਮੀਆਂ।

### *ਡੱਡੂ*

ਟਰਾਂ ਟਰਾਂ ਕਰਦੇ ਵਾਂਗਰ ਡੱਡੂਆਂ ਦੇ,
ਲੀਡਰ ਲੋਕਾਂ ਨਾਲ ਕਈ ਇਕਰਾਰ ਕਰਦੇ।
ਆਦਤ ਏਹਨਾਂ ਨੂੰ ਮੁੱਢੋਂ ਟਪੂਸੀਆਂ ਦੀ,
ਲੁਕ ਲੁਕ ਕੇ ਲੋਕਾਂ ਤੇ ਵਾਰ ਕਰਕੇ।
ਖਿੱਚੋਤਾਣ ਵਧਾਉਂਦੇ ਵਖਰੇਵੇਂ,
ਅਪਣੇ ਹਿੱਤਾਂ ਦਾ ਖ਼ੂਬ ਪ੍ਰਚਾਰ ਕਰਦੇ।
ਬੈਠੇ ਕੈਲਵੀ ਰਾਜਸੀ ਛੱਪੜਾਂ 'ਚ,
ਨ੍ਹਾ ਕੇ ਸੋਚ ਨੂੰ ਨੇ ਠੰਡਾ ਠਾਰ ਕਰਦੇ।

### *ਆਧੁਨਿਕ ਕਵੀ*

ਚੰਗਾ ਕਵੀ ਆਧੁਨਿਕ ਜੇ ਤੂੰ ਬਣਨੈ,
ਘੋਟ ਘੋਟ ਅਲਜਬਰਾ ਪੜ੍ਹ ਸਾਈਂ।
ਵਿੰਗਾ ਟੇਢਾ ਕੋਈ ਕਾਵਿ ਸਿਰਲੇਖ ਲਿਖ ਕੇ,
ਵਿੱਚ ਫਾਰਮੂਲਾ ਘੜ ਜੜ ਸਾਈਂ।
ਰਾਗ, ਰਸ ਤੇ ਰਮਜ਼ ਦੀ ਲੋੜ ਕੀ ਏ?
ਲੱਭ ਭਾਲ ਸਰੋਤਾ ਕੋਈ ਫੜ ਸਾਈਂ,
ਸਮਝ ਆਜੇ ਜੇ ਕਵਿਤਾ ਤਾਂ ਪਾੜ ਕਾਗਜ਼,
ਪੁੱਟ ਕੈਲਵੀ ਕਵਿਤਾ ਦੀ ਜੜ੍ਹ ਸਾਈਂ।

### *ਭਾਰਤੀ ਲੀਡਰ/ ਪਰਲੋ*

ਬੇਰ, ਬੇਰੀਆਂ ਤੋਂ ਅਸੀਂ ਝਾੜ ਸਕਦੇ,
ਝਾੜ ਸਕਦੇ ਨਹੀਂ ਤਾਰੇ ਅਸਮਾਨ ਵਿੱਚੋਂ।
ਉਹ ਨਹੀਂ ਸੂਰਾ ਵਰਿਆਮ ਕਹਾ ਸਕਦਾ,
ਜੋ ਨਹੀਂ ਗੁਜਰਿਆ ਕਿਸੇ ਘਮਸਾਨ ਵਿੱਚੋਂ,
ਸ਼ਰਮ ਧਰਮ ਦੀ ਜੜ੍ਹ ਹੈ ਸੁੱਕ ਚੱਲੀ,
ਮਰ ਰਹੀ ਇਨਸਾਨੀਅਤ ਇਨਸਾਨ ਵਿੱਚੋਂ।
ਪਰਲੋ ਦੁਨੀਆ 'ਚ ਆਏ, ਪਰ ਕੈਲਵੀ ਜੀ,
ਲੀਡਰ ਮੁਕਣੇ ਨਹੀਂ ਹਿੰਦੋਸਤਾਨ ਵਿੱਚੋਂ।

◆◆◆◆

9878381474





# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## ਹਕੀਮ ਅਬੂ ਤ੍ਰਾਬ

ਹਕੀਮ ਅਬੂ ਤ੍ਰਾਬ ਗੋਲ ਕੰਡਾ ਰਿਆਸਤ ਵਿਚ ਬ੍ਰਾਹਮਣੀ ਖਾਨਦਾਨ ਵਿਚੋਂ ਸਨ। ਔਰੰਗਜ਼ੇਬ ਨੇ ਇਸ ਇਲਾਕੇ ਦੀਆਂ ਪੰਜ ਰਿਆਸਤਾਂ ਵਿਚ ਆਪਣਾ ਤਹਿਤ ਜਮਾਉਣ ਲਈ 26 ਸਾਲ ਖਰਚ ਕੀਤੇ। ਇਹ 26 ਸਾਲ ਅਮਨ ਦੇ ਨਹੀਂ ਸਗੋਂ ਜੰਗੋ ਜੱਦਲ ਨਾਲ ਹੀ ਬੀਤੇ, ਆਖਰ ਸੰਨ 1707 ਈ: ਨੂੰ ਏਸੇ ਇਲਾਕੇ ਵਿਚ ਰਾਹੀ ਅਜਲ ਹੋਇਆ। ਔਰੰਗਜ਼ੇਬ ਨੇ ਇਸ ਇਲਾਕੇ ਵਿਚ ਤਹਿਤ ਬਿਠਾਉਣ ਲਈ ਇਕ ਤਰਕੀਬ ਕਢੀ ਸੀ ਕਿ ਹਰੇਕ ਘਰਾਣੇ ਵਿਚੋਂ ਕੁਝ ਕਮਜ਼ੋਰ ਦਿਲ ਜਾਂ ਰੁੱਸੇ ਹੋਏ ਲੋਕਾਂ ਨੂੰ ਖਰੀਦਿਆ ਜਾਏ। ਉਨ੍ਹਾਂ ਖਰੀਦੇ ਹੋਏ ਲੋਕਾਂ ਵਿੱਚੋਂ ਇਕ ਇਹ ਹਕੀਮ ਅਬੂ ਤ੍ਰਾਬ ਵੀ ਹੈ। ਇਸ ਨੇ ਆਪਣੇ ਖਾਨ ਦਾਨ ਦੇ ਗੁਪਤ ਹਾਲਾਤ ਬਾਦਸ਼ਾਹ ਨੂੰ ਦਸ ਦਿਤੇ ਸਨ। ਫਿਰ ਇਸ ਦੀ ਜ਼ਿੰਦਗੀ ਬਚਾਉਣ ਲਈ ਦਿਲੀ ਵਿਚ ਜਾਗੀਰ ਦੇ ਦਿਤੀ, ਜਿਥੇ ਇਹ ਸ਼ਾਹੀ ਠਾਠ ਬਾਠ ਵਿਚ ਰਹਿਣ ਲੱਗਾ। ਆਪਣੀ ਜਗੀਰ ਵਿਚ ਇਸ ਨੇ ਬਾਗ ਵੀ ਲਵਾਇਆ ਸੀ ਜਿਸ ਦੀ ਸੰਭਾਲ ਸਾਡੇ ਗੁਲਾਬ ਦੇ ਜੋੜੇ ਨੂੰ ਸੌਂਪੀ ਗਈ। ਜਿਸ ਨੂੰ ਗੁਲਾਬ ਦਾ ਜੋੜਾ ਪੂਰੀ ਮਿਹਨਤ ਨਾਲ ਪ੍ਰਫੁਲਤ ਕਰਣ ਲੱਗਾ। ਬਾਗ ਨੂੰ ਫੁੱਲਾਂ ਦੀਆਂ ਅੱਡ ਅੱਡ ਕਿਸਮਾਂ ਨਾਲ ਦੇ ਗਮਲਿਆਂ ਦੀਆਂ ਇਕ ਰੰਗੀ ਕਤਾਰਾਂ ਨਾਲ, ਬੂਟਿਆਂ ਦੀਆਂ ਕਲਮਾਂ ਅਤੇ ਪਿਉਂਦਾ ਦੀ ਬਨਾਵਟ ਤੇ ਸਜਾਵਟ ਨਾਲ ਸੁਹਾਵਣਾ ਬਣਾ ਦਿੱਤਾ। ਜਿਸ ਨੂੰ ਵੇਖ ਵੇਖ ਹਕੀਮ ਜੀ ਖੁਸ਼ ਹੁੰਦੇ ਨਾ ਰੱਜਦੇ। ਕਿਉਂ ਜੋ ਬਾਗ ਦੀ ਸਜਾਵਟ ਦੇ ਨਾਲ ਤੇ ਬੂਟਿਆਂ ਦੇ ਫਲਾਂ ਨਾਲ ਹਕੀਮ ਜੀ ਦੀ ਆਮਦਨ ਵਿਚ ਭਾਰੀ ਵਾਧਾ ਹੋਇਆ।

ਹਕੀਮ ਹੋਰੀਂ ਨਿਘਾਰੀ ਹੋਈ (ਦੇਸ਼ ਅਤੇ ਕੌਮ ਘਾਤਕ) ਪਾਲਸੀ ਨਾਲ ਏਡੀ ਵੱਡੀ ਜਾਇਦਾਦ ਦੇ ਮਾਲਕ ਬਣੇ ਸਨ। ਉਨਾਂ ਦਾ ਜੀਵਨ ਵੀ ਨਿਘਾਰਿਆ ਹੋਇਆ ਸੀ। ਸ਼ਰਾਬ ਦੀ ਲੱਚ ਨੇ ਸਾਰੇ ਐਬਾਂ ਦਾ ਆਦੀ ਬਣਾ ਛਡਿਆ ਸੀ। ਓਹ ਕੇਹੜਾ ਐਬ ਸੀ, ਜਿਹੜਾ ਹਕੀਮ ਜੀ ਨੂੰ ਲੱਗਾ ਨਹੀਂ ਸੀ। ਇਸ ਲਈ ਸਾਰਾ ਦਿਨ ਵੈਲਾਂ ਵਿਚ ਜੀ ਰੁੱਝਾ ਰਹਿੰਦਾ ਸੀ। ਹਾਂ ਔਰੰਗਜ਼ੇਬ ਦੀ ਨਜ਼ਰਾਂ ਵਿਚ ਇਤਬਾਰੀ ਬੰਦਾ ਸੀ। ਜਦ ਪੰਜਾਬ ਦੇ ਗੁਪਤਚਰਾਂ ਨੇ ਚਿਠੀਆਂ ਰਾਹੀਂ ਬਾਦਸ਼ਾਹ ਦੇ ਸਾਹਮਣੇ ਪੰਜਾਬ ਦੇ ਹਾਲਾਤ ਰਖੇ ਤਾਂ ਆਪਣੀ ਪੂਰੀ ਤਸਲੀ ਕਰਣ ਲਈ ਕਿਸੇ ਆਦਮੀ ਨੂੰ ਅਨੰਦਪੁਰ ਭੇਜਣ ਦਾ ਵੀਚਾਰ ਬਨਾਇਆ ਕਿਸ ਨੂੰ ਭੇਜਿਆ ਜਾਏ? ਵੀਚਾਰ ਵਿਚ ਪੁਰਾਣਾ ਇਤਬਾਰੀ ਹਕੀਮ ਅਬੂ ਤ੍ਰਾਬ ਹੀ ਆਇਆ। ਚਿੱਠੀ ਲਿਖ ਕੇ ਹਕੀਮ ਜੀ ਦੇ ਜ਼ੁਮੇ ਇਹ ਕੰਮ ਲਾਇਆ ਗਿਆ। ਕਿ ਆਪ ਭੇਸ ਬਦਲ ਕੇ ਅਨੰਦਪੁਰ ਜਾਓ ਤੇ ਓਥੋਂ ਦੇ ਅੱਖੀਂ ਡਿੱਠੇ ਸਮਾਚਾਰ ਲਿਖ ਭੇਜਣੇ, ਫਿਰ ਜੋ ਸਾਡੇ ਵਲੋਂ ਲਿਖਿਆ ਆਏ ਉਸ ਤੇ ਅਮਲ ਕਰਨਾ।

ਜਦ ਇਹ ਮੁਰਾਸਲਾ ਹਕੀਮ ਜੀ ਨੂੰ ਮਿਲਿਆ ਤਾਂ ਇਸ ਨੇ ਅਨੰਦਪੁਰ ਜਾਣ ਦੀ ਤਿਆਰੀ ਕੀਤੀ। ਨਾਲ ਹੀ ਸੋਚਿਆ ਕਿ ਜੋ ਅਮਲਾ ਨਾਲ ਲੈ ਜਾਣਾ ਹੈ ਉਸ ਵਿਚ ਘਰ ਦਾ ਆਪਣਾ ਜੋੜਾ ਵੀ ਲੈ ਚਲਣਾ ਚਾਹੀਏ। ਕਿਉਂ ਜੋ ਇਕ ਤਾਂ ਇਹ ਉਸ ਇਲਾਕੇ ਦੇ ਵਾਕਫ ਹਨ, ਬੋਲੀ ਵੀ ਓਥੋਂ ਦੀ ਜਾਣਦੇ ਹਨ। ਨਾਲੇ ਮੈਨੂੰ ਰੋਟੀ ਟੁੱਕਰ ਦਾ ਪੂਰਾ ਇੰਤਜ਼ਾਮ ਰਹੇਗਾ। ਇਹ ਸੋਚ ਗੁਲਾਬ ਦੇ ਜੋੜੇ ਨੂੰ ਆਖਿਆ ਗਿਆ। ਕਿ ਤੁਸੀਂ ਹਿੰਦੂ ਭੇਸ ਕਰਕੇ ਅਨੰਦਪੁਰ ਜਾ ਮਕਾਨ ਲੈ ਕੇ ਰਵੋ ਇਕ ਮਕਾਨ ਮੇਰੇ ਵਾਸਤੇ ਨੇੜੇ ਹੀ ਲੈ ਰਖਣਾ, ਮੈਂ ਛੇਤੀ ਹੀ ਆਵਾਂਗਾ।

ਇਹ ਹੁਕਮ ਸੁਣ ਗੁਲਾਬ ਦੇ ਜੋੜੇ ਨੇ ਤਿਆਰੀ ਅਰੰਭੀ। ਚਿਰਾਂ ਦੀ ਧੁਖ ਧੁਖ ਪਿਛੋਂ ਭਾਵੇਂ ਹਿੰਦੂ ਧਰਮ ਤਾਂ ਨਹੀਂ ਮਿਲਿਆ, ਪਹਿਰੇਵਾ ਹਿੰਦੂ ਤਾਂ ਮਿਲ ਹੀ ਗਿਆ। ਇਸ ਲਈ ਕੁਝ ਖੁਸ਼ੀ ਵੀ ਮਹਿਸੂਸ ਹੋਈ। ਦੂਜਾ ਨੇੜੇ ਜਾਣ ਨਾਲ ਕਈ ਰਿਸ਼ਤੇਦਾਰ, ਸੱਜਣ, ਮਿੱਤਰ ਮਿਲ ਹੀ ਪੈਣਗੇ। ਤੀਜਾ "ਪ੍ਰਦੇਸ ਗਿਆਂ ਮਿਲੇ ਬਾਦਸ਼ਾਹੀ ਪਰ ਦਿਲ ਵਤਨਾਂ ਨੂੰ ਤਾਂਘੇ" ਦੇਸ ਦੀ ਹਵਾ ਵਤਨ ਦਾ

ਪਿਆਰ, ਵਤਨ ਦੀ ਤਾਂਘ ਪੁਜਣ ਲਗੀ। ਇਨ੍ਹਾਂ ਖੁਸ਼ੀਆਂ ਨੇ ਵੀ ਦਿਲ ਦੀ ਪੀੜਾ ਨੂੰ ਕੋਈ ਹੋੜਾ ਨਾ ਦਿੱਤਾ। ਉਹ ਅੰਦਰੋ ਅੰਦਰ ਗੋਹਿਆਂ ਦੀ ਅੱਗ ਦੀ ਤਰ੍ਹਾਂ ਧੁਖਦੀ ਰਹੀ। ਆਖਰ ਇਹ ਸਫਰ ਕੱਟਦੇ ਕੱਟਦੇ ਅਨੰਦਪੁਰ ਪਹੁੰਚ ਗਏ। ਇਕ ਮਕਾਨ ਆਪ ਵਾਸਤੇ ਤੇ ਇਕ ਹਕੀਮ ਜੀ ਵਾਸਤੇ ਲੈ ਲਿਆ। ਹੁਣ ਆਪਣੇ ਜ਼ੁਮੇਂ ਲਗੇ ਕੰਮ ਦੀ ਪੜਚੋਲ ਕਰਨ ਲੱਗਾ ਆਂਢ ਗੁਆਂਢ ਆਸੇ ਪਾਸੇ ਦੂਰ ਨੇੜੇ ਜਿਥੋਂ ਵੀ ਪਤਾ ਕੀਤਾ, ਪਤਾ ਲੱਗਾ, ਇਹ ਧਰਮੀਆਂ ਦਾ ਸ਼ਹਿਰ, ਸੱਚ ਬੋਲਣ ਵਾਲੇ, ਕਿਰਤ ਕਰਕੇ ਵੰਡ ਛਕਣ ਵਾਲੇ ਹੀ ਵੱਸਦੇ ਹਨ। ਕਿਸੇ ਨੂੰ ਦੁਖ ਨਹੀਂ ਦੇਂਦੇ,ਕਿਸੇ ਦੇ ਧਰਮ ਵਿਚ ਦਖਲ ਨਹੀਂ ਦੇਂਦੇ, ਕੀ ਦੱਸਾਂਗੇ? ਪੜਚੋਲ ਕਰਦਿਆਂ ਨੂੰ ਸਰਹੰਦ ਦੇ ਨਵਾਬ ਵਜੀਦੇ ਦੇ ਸੂਹਿਆਂ ਨੇ ਤੇ ਈਰਖਾਲੂ ਪਹਾੜੀ ਰਾਜਿਆਂ ਦੇ ਬੰਦਿਆਂ ਨੇ ਗੁਰੂ ਜੀ ਦੀ ਬਾਬਤ ਫੌਜਾਂ ਰਖਣੀਆਂ, ਅਸਲਾ ਬਨਾਣਾ, ਆਦਿ ਦੀਆਂ ਕੁਝ ਹੋਰ ਗੱਲਾਂ ਵਧਾ ਚੜ੍ਹਾ ਕੇ ਦਸੀਆਂ। ਇਹਨਾਂ ਚੰਗੀਆਂ ਮੰਦੀਆਂ ਸਾਰੀਆਂ ਨੂੰ ਇਕੱਠੀਆਂ ਕੀਤੀਆਂ।

ਅਜ ਹਕੀਮ ਜੀ ਵੀ ਸਿੰਧੀ ਵਪਾਰੀ ਦੇ ਭੇਸ ਵਿਚ ਆਏ ਪੰਜ ਛੇ ਸੇਵਕ ਨਾਲ ਸਨ। ਗੁਲਾਬੇ ਨੇ ਉਹਨਾਂ ਵਾਸਤੇ ਲਿਆ ਮਕਾਨ ਦਿਖਾਇਆ ਸਾਮਾਨ ਸਾਂਭ ਕੇ ਗੱਲਾਂ ਕਰਨ ਬੈਠੇ। ਉਪਰਲੀਆਂ ਗੱਲਾਂ ਸਾਰੀਆਂ ਦਸੀਆਂ, ਜੋ ਹਕੀਮ ਜੀ ਨੇ ਪਹਿਲ ਪੜਤ ਸ਼ਾਹ ਨੂੰ ਭੇਜ ਦਿੱਤੀ। ਸਲਾਹ ਮਸ਼ਵਰੇ ਤੋਂ ਫੈਸਲਾ ਹੋਇਆ ਕਿ ਗੁਲਾਬ ਦਾ ਜੋੜਾ ਕਿਸੇ ਕਿਰਤੇ ਲੱਗੇ। ਤਾਂ ਗੁਲਾਬਾ ਜੀ ਆਪਣੀ ਕਿਰਤ ਦੀ ਭਾਲ ਕਰਨ ਲੱਗਾ। ਏਥੇ ਮਾਲੀ ਦਾ ਕੰਮ ਗੁਰੂ ਜੀ ਦੇ ਬਾਗ ਵਿਚ ਹੀ ਮਿਲ ਸਕਦਾ ਸੀ। ਸੋ ਬਾਗ ਦੇ ਜਥੇਦਾਰ ਦਾ ਪਤਾ ਕੀਤਾ। ਮਾਲੀਆਂ ਦੇ ਜਥੇਦਾਰ ਭਾਈ ਕੇਸਰਾ ਸਿੰਘ ਬੜੇ ਗੁਰਮੁਖ ਸਿੱਖ ਸਨ ਜੋ ਹਰ ਵੇਲੇ ਆਪਣੇ ਬਾਗ ਦੇ ਧੰਦੇ ਵਿਚ ਰੁਝੇ ਰਹਿੰਦੇ ਸਨ। ਗੁਲਾਬਾ ਜਥੇਦਾਰ ਕੇਸਰਾ ਸਿੰਘ ਜੀ ਨੂੰ ਜਾ ਕੇ ਮਿਲੇ ਅਤੇ ਕਿੱਤੇ ਲਾਉਣ ਵਾਸਤੇ ਬੇਨਤੀ ਕੀਤੀ ਤਾਂ ਭਾਈ ਕੇਸਰ ਸਿੰਘ ਜੀ ਨੇ ਪ੍ਰੇਮ ਪਿਆਰ ਤੇ ਮਿੱਠੇ ਸ਼ਬਦਾਂ ਨਾਲ ਜੀਉ ਆਇਆਂ ਆਖਿਆ, ਸੱਜਣ ਜੀ ਗੁਰੂ ਘਰ ਦੀ ਸੇਵਾ ਹਰੇਕ ਜੀਵ ਮਾਤਰ ਲਈ ਖੁਲ੍ਹੀ ਹੈ। ਜੀ ਸਦਕੇ ਅਜ ਹੀ ਸੇਵਾ ਵਿਚ ਜੁਟ ਜਾਓ। ਕੋਠੜੀ ਬਾਗ ਵਿਚ ਹੀ ਮਿਲ ਜਾਵੇਗੀ।

ਦੂਜੇ ਦਿਨ ਗੁਲਾਬ ਦਾ ਜੋੜਾ ਭਾਈ ਕੇਸਰ ਸਿੰਘ ਜੀ ਕੋਲ ਆਪ ਸਾਮਾਨ ਲੈਕੇ ਪਹੁੰਚਿਆ ਤੇ ਕੋਠੜੀ ਦੀ ਮੰਗ ਕੀਤੀ। ਜਥੇਦਾਰ ਜੀ ਨੇ ਇਕ ਗੁੱਠ ਨਵੇਕਲੇ ਇਹਨਾਂ ਨੂੰ ਕੋਠੜੀ ਦੇ ਦਿਤੀ। ਹੁਣ ਇਹ ਦੋਵੇਂ ਦਮਪਤੀ ਸੇਵਾ ਵਿਚ ਜੁਟ ਗਏ। ਇਕ ਦੋ ਦਿਨ ਵਿਚ ਜਥੇਦਾਰ ਜੀ ਦੇ ਦੱਸੇ ਅਨੁਸਾਰ ਕੰਮ ਦੀ ਵੰਡ ਤੋਂ ਜਾਣੂ ਹੋ ਗਏ। ਲੱਗੇ ਆਪਣੇ ਆਪ ਵਿਉਂਤਾ ਬਨਾਉਣ ਤੇ ਬਗੀਚਾ ਸਜਾਉਣ। ਵੱਡੇ ਦਰਵਾਜੇ ਦੇ ਸਾਹਮਣੇ ਇਕ ਉੱਚਾ ਤੇ ਢਲਾਨ ਦਾ ਥੜਾ ਬਣਾਇਆ, ਜਿਸ ਵਿਚ ਜੌਂ ਜਾਂ ਜਵੀ ਦੀ ਬਜਾਉਤ ਕੀਤੀ। ਦਰਵਾਜੇ ਵੜਦੇ ਵਿਅਕਤੀ ਦਾ ਧਿਆਨ ਓਹ ਥੜਾ ਖਿੱਚ ਲੈਂਦਾ ਜਿਸ ਤੇ ਲਿਖਿਆ ਸੀ ਜੀ ਆਇਆਂ ਨੂੰ।

ਗੁਲਾਬਾ ਭਾਈ ਕੇਸਰਾ ਸਿੰਘ ਦੇ ਸੁਭਾ ਤੋਂ ਜਾਣੂ ਹੋ ਜਾਣ ਤੇ ਉਹਨਾਂ ਨਾਲ ਘੁਲ ਮਿਲ ਗਏ। ਇਕ ਦਿਨ ਇਕਾਂਤ ਵਿਚ ਬੈਠੇ ਉਹਨਾਂ ਨਾਲ ਗੱਲਾਂ ਕਰਦੇ ਕਰਦੇ ਫਿਸ ਪਏ ਤੇ ਇਉਂ ਕਹਿਣ ਲੱਗੇ। ਭਾਈ ਸਾਹਿਬ ਜੀ ਅਸੀਂ ਨਿਭਾਂਗੇ ਆਪ ਜੀ ਦੇ ਆਸਰੇ ਬੈਠੇ ਹਾਂ। ਸਾਡੇ ਦੁਖ ਦਾ ਕੋਈ ਇਲਾਜ ਕਰੋ। ਭਾਈ ਜੀ ਨੇ ਪੁਛਿਆ ਕਿ ਤੁਹਾਨੂੰ ਕੀ ਤਕਲੀਫ ਹੈ? ਤਾਂ ਇਹਨਾਂ ਦਸਿਆ ਕਿ ਅਸਾਂ ਕੋਈ ਖੰਡ ਖਾਂਦਿਆਂ ਮੁਸਲਮਾਨ ਨਹੀਂ ਹੋਏ ਤੇ ਨਾ ਹੀ ਸਾਡਾ ਇਸਲਾਮ ਵਿਚ ਯਕੀਨ ਹੈ। ਜਬਰ ਤੇ ਇੱਕਲ ਨੇ ਸਾਨੂੰ ਕਲਮਾਂ ਪੜ੍ਹਨ ਤੇ ਮਜਬੂਰ ਕੀਤਾ ਹੈ। ਹੁਣ ਸਾਨੂੰ ਦੁਖ ਤਾਂ ਇਹ ਮਾਰੀ ਜਾਂਦਾ ਹੈ ਕਿ ਹਿੰਦੂ ਅਸੀਂ ਰਹੇ ਨਹੀਂ, ਇਸਲਾਮ ਤੇ ਯਕੀਨ ਨਹੀਂ ਫਿਰ ਅਸੀਂ ਹੋਏ ਕੀ? ਕਿਹੜੇ ਖਾਤੇ ਪਵਾਂਗੇ? ਸਾਨੂੰ ਕੁਝ ਸੁਝਦਾ ਨਹੀਂ ਕੀ ਕਰੀਏ? ਕਿਧਰ ਜਾਈਏ? ਸਾਨੂੰ ਢੋਈ ਕਿਥੋਂ ਮਿਲੇ? ਇਹ ਕਹਿੰਦਿਆਂ ਕਹਿੰਦਿਆਂ ਫੁੱਟ ਫੁੱਟ ਕੇ ਰੋਣ ਲਗ ਪਏ। ਭਾਈ ਸਾਹਿਬ ਨੇ ਇਹਨਾਂ ਨੂੰ ਚੁਪ ਕਰਾਉਣ ਲਈ ਬੜੀ ਕੋਸ਼ਿਸ਼ ਕੀਤੀ। ਜਿਵੇਂ ਜਿਵੇਂ ਭਾਈ ਜੀ ਚੁਪ ਕਰਾਉਂਦੇ ਤਿਵੇਂ ਤਿਵੇਂ ਇਹਨਾਂ ਦਾ ਰੁਦਨ ਵਧਦਾ ਗਿਆ। ਆਖਰ ਭਾਈ ਸਾਹਿਬ ਨੇ ਸਮਝਾਉਂਦਿਆਂ ਹੋਇਆ ਕਿਹਾ:- "ਲਾਗੂ ਹੋਇ ਦੁਸ਼ਮਨਾਂ ਸਾਕ ਵੀ ਭਜ ਖਲੇ। ਸਭੇ ਭਜੇ ਆਸਰਾ ਚੂਕੇ ਸਭ ਅਸਰਾਉ। ਚਿੱਤ ਆਵੇ ਤਿਸ ਪਾਰਬ੍ਰਹਮ ਲਗੇ ਨਾ ਤਾਤੀ ਵਾਉ" (ਸ੍ਰੀ ਰਾਗ- ਗੁ.ਗ੍ਰੰਥ ਸਾਹਿਬ ਅੰਗ-70) ਇਹ ਕਹਿਣ ਤੇ ਗੁਲਾਬੇ ਨੂੰ ਕੁੱਝ ਢਾਰਸ ਹੋਈ। ਰੋਣ ਤੋਂ ਹਟ ਸਿਸਕੀ ਬੜੀ। ਫਿਰ ਹੋਰ ਧੀਰਜ ਆਈ, ਅੱਖੀਆਂ ਪੂੰਝੀਆਂ ਤਾਂ ਭਾਈ ਜੀ ਨੇ ਉਸ ਨੂੰ ਕੰਮ ਤੇ ਲਾਇਆ।

ਬਾਕੀ ਅਗਲੇ ਅੰਕ 'ਚ

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)



*ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ*

## ਪਿੰਡ ਨਥਲਪੁਰ ਦੇ ਇਕ ਸਿੱਖ ਦਾ ਰੱਥ ਲੈ ਕੇ ਪਹੁੰਚਣਾ

38 ਕੀਤਾ ਕੂਚ ਜਾਂ ਦਾਦੀ ਤੇ ਪੋਤਿਆਂ ਨੇ,
ਡੋਲੀ ਧਰਤ ਜਿਉਂ ਆਇਆ ਭੂਚਾਲ ਕੋਈ।
ਭਾਰ ਜ਼ੁਲਮ ਦਾ ਹੋ ਗਿਆ ਔਖ ਸਹਿਣਾ,
ਕੌਣ ਕਿਸ ਨੂੰ ਕਰੇ ਸਵਾਲ ਕੋਈ।
ਪਿੰਡ ਨਥਲਪੁਰ ਤੋਂ ਆਇਆ ਰੱਥ ਲੈ ਕੇ,
ਸਿੱਖ ਗੁਰੂ ਦਾ ਖੁਸ਼-ਖੁਸ਼ਾਲ ਕੋਈ।
ਰੱਥ ਰੋਕਿਆ ਵੇਖ ਹਜੂਮ ਐਡਾ,
ਸਮਝ ਉਠਿਆ ਵੱਡਾ ਬਵਾਲ ਕੋਈ।
ਉਤਰ ਰੱਥ ਤੋਂ ਤੱਕਿਆ ਹੋਇ ਅੱਗੇ,
ਨੈਣਾਂ ਅੱਗੇ ਹਨੇਰਾ ਸੀ ਛਾਇ ਗਿਆ।
ਮਾਤਾ ਸੰਗ ਪਛਾਣ ਕੇ ਬੱਚਿਆਂ ਨੂੰ,
ਡੂੰਘੀ ਚੋਟ ਕਲੇਜੜੇ ਖਾਇ ਗਿਆ।

## ਸਿੱਖ ਵਲੋਂ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਨੂੰ ਰੱਥ 'ਤੇ ਬਿਠਾਉਣਾ

39 ਬੰਨ੍ਹੇ ਵੇਖੇ ਜ਼ੰਜੀਰਾਂ ਥੀਂ ਸ਼ੇਰ ਬੱਚੇ,
ਗ਼ਜ਼ਬਨਾਕ ਸੀ ਗੁਰੂ ਦਾ ਸਿੱਖ ਹੋਇਆ।
ਕੀਤਾ ਐਡ ਕਸੂਰ ਕੀ ਬੱਚਿਆਂ ਨੇ,
ਚਰਨੀਂ ਡਿੱਗ ਕੇ ਮਾਤਾ ਦੇ ਬਹੁਤ ਰੋਇਆ।
ਜਾਵੇ ਪੇਸ਼ ਨਾ ਅੱਗੇ ਜਰਵਾਣਿਆਂ ਦੇ,
ਬੇਵਸ ਹੋ ਦਿਲੋ ਤੋਂ ਗੈਜ਼ ਧੋਇਆ।
ਲਾੜੇ ਲਈ ਜੋ ਰੱਥ ਸ਼ਿੰਗਾਰਿਆ ਸੀ,
ਲੈ ਕੇ ਬੱਚਿਆਂ ਸਾਹਮਣੇ ਪੇਸ਼ ਹੋਇਆ।
ਕਹੇ ਗ਼ਰਜ਼ ਸਿਪਾਹੀਆਂ ਨੂੰ ਸਿੰਘ ਸੂਰਾ,
ਪੈਦਲ ਬਾਲਾਂ ਨੂੰ ਨਹੀਂ ਲਿਜਾਵਣਾ ਜੇ।
ਇਨ੍ਹਾਂ ਵਾਸਤੇ ਰੱਥ ਤਿਆਰ ਖੜਿਆ,
ਜਿਥੇ ਕਹੋਗੇ ਉਥੇ ਪੁਜਾਵਣਾ ਜੇ।

## ਰੱਥ ਉੱਤੇ ਬੈਠ ਕੇ ਚੱਲਣਾ

40 ਨਾਜ਼ਕ ਘੜੀ ਪਹਿਚਾਣ ਨਾ ਉਜਰ ਕੀਤਾ,
ਦਾਦੀ ਪੋਤਰੇ ਰੱਥ ਬਿਠਾਇ ਦਿੱਤੇ।
ਜਾਨੀ ਮਾਨੀ ਸ਼ਾਂ ਸਿੱਖ ਦੇ ਨਾਲ ਬੈਠੇ,
ਚਾਲੇ ਵੱਲ ਮੋਰਿੰਡੇ ਦੇ ਪਾਇ ਦਿੱਤੇ।
ਪਤਾ ਨਹੀਂ ਸੀ ਰਸਤਾ ਮੰਜ਼ਿਲਾਂ ਦਾ,
ਹੋਣੀ ਅਪਣੇ ਰੰਗ ਵਿਖਾਇ ਦਿੱਤੇ।
ਸੰਗੀ ਸਾਥੀ ਨਾ ਕੋਈ ਵੀ ਨਾਲ ਬਚਿਆ,
ਇਕ ਇਕ ਕਰ ਸਭੇ ਛੁਡਾਇ ਦਿੱਤੇ।
ਪੱਲੇ ਰਹਿ ਗਿਆ ਨਾਮ ਪਰਮਾਤਮਾ ਦਾ,
ਜਪ ਜਪ ਕੇ ਗ਼ਮ ਵਿਸਾਰਦੇ ਸੀ।

ਤੇਰਾ ਭਾਣਾ ਹਮੇਸ਼ਾ ਹੀ ਮਿੱਠਾ ਲੱਗੇ,
ਵਾਰ ਵਾਰ ਇਹ ਸੁਖ਼ਨ ਉਚਾਰਦੇ ਸੀ।

## ਗੰਗੂ ਤੇ ਮਾਤਾ ਸ਼ੋਭੀ ਦੀ ਹਾਲਤ

41 ਜ਼ਿਕਰੇ-ਜਫ਼ਾ ਜਾਂ ਗੰਗੂ ਦਾ ਹੋਣ ਲੱਗਾ,
ਖ਼ਲਕ ਉਂਗਲਾਂ ਮੂੰਹ ਵਿੱਚ ਪਾਉਣ ਲੱਗੀ।
ਐਸਾ ਕੋਈ ਨਾ ਡਿੱਠਾ ਈਮਾਂ-ਸ਼ਿਕਨ,
ਕਾਇਨਾਤ ਸੀ ਅਸ਼ਕ ਵਹਾਉਣ ਲੱਗੀ।
ਸੁਣ ਸੁਣ ਤੋਹਮਤਾਂ, ਤਾਹਨੇ ਨਰ-ਨਾਰ ਪਾਸੋਂ,
ਸ਼ੋਭੀ ਸ਼ਰਮ ਥੀਂ ਮੁੱਖ ਛੁਪਾਉਣ ਲੱਗੀ।
ਜਾਵੇ ਨਿਘਰਦੀ ਧਰਤ ਨਾ ਵਿਹਲ ਦੇਂਦੀ,
ਸਭੇ ਹੋਸ਼ ਹਵਾਸ ਗਵਾਉਣ ਲੱਗੀ।
ਧੂਹ ਕੇ ਲੈ ਗਈ ਗੰਗੂ ਨੂੰ ਇਕ ਪਾਸੇ,
ਭੱਜ ਭੱਜ ਕੇ ਦੋਵੇਂ ਰੂਪੋਸ਼ ਹੋਏ।
ਅੱਜ ਤੀਕ ਨਾ ਦੋਹਾਂ ਦੀ ਸਾਰ ਲੱਗੀ,
ਕਿਵੇਂ ਕਦੋਂ ਜਾਂ ਕਿਥੇ ਖ਼ਾਮੋਸ਼ ਹੋਏ।

## ਮਾਤਾ ਅਤੇ ਬੱਚਿਆਂ ਦਾ ਮੋਰਿੰਡੇ ਪਹੁੰਚਣਾ

42 ਰੱਥ ਲਾੜੇ ਦਾ ਲੈ ਕੇ ਦੋ ਲਾੜਿਆਂ ਨੂੰ,
ਪਹੁੰਚ ਗਿਆ ਮੋਰਿੰਡੇ ਦੀ ਕੋਤਵਾਲੀ।
ਸੁਣਕੇ ਖ਼ਬਰ ਕੋਤਵਾਲ ਜਾ ਹੋਇਆ ਅੱਗੇ,
ਵੇਖ ਲਾਲਾਂ ਨੂੰ ਮੁੱਖ ਤੋਂ ਉੱਡੀ ਲਾਲੀ।
ਆਏ ਫ਼ਲਕ ਤੋਂ ਉਤਰ ਖ਼ੁਰਸ਼ੈਦ ਜਿਵੇਂ,
ਤੇਜ ਮਾਰਦਾ ਜਿਵੇਂ ਕੋ ਸ਼ਹੇ-ਆਲੀ।
ਕੀਤਾ ਦਰਸ ਜਦੋਂ ਮਾਤਾ ਗੁਜਰੀ ਦਾ,
ਸੀਸ ਸਭਨ ਦੇ ਝੁਕ ਗਏ ਅਦਬ ਨਾਲੀ।
ਜਲਵਾ ਕਦੇ ਨਾ ਐਸਾ ਨਸੀਬ ਹੋਇਆ,
ਵੇਖ ਵੇਖ ਕੇ ਨੈਣ ਨਾ ਰੱਜਦੇ ਸੀ।
ਐਪਰ ਹੁਕਮ ਅਦੂਲੀ ਸੀ ਬਹੁਤ ਔਖੀ,
ਨਹੀਂ ਫ਼ਰਜ਼ ਸਰਕਾਰ ਦਾ ਤੱਜਦੇ ਸੀ।

## ਤਿੰਨਾਂ ਨੂੰ ਮੋਰਿੰਡੇ ਥਾਣੇ ਵਿਚ ਰੱਖਣਾ

43 ਖ਼ਾਤਿਰ ਧਨ ਤੇ ਉੱਚ ਉਪਾਧੀਆਂ ਦੀ,
ਕਾਬੂ ਮਾਤਾ ਤੇ ਦੋਵੇਂ ਫ਼ਰਜ਼ੰਦ ਕੀਤੇ।
ਬੇਕਸੋਂ-ਬੇਯਾਰ ਨਾ ਪੇਸ਼ ਜਾਵੇ,
ਜਬ੍ਰੋ-ਜ਼ੋਰ ਥੀਂ ਥਾਣੇ ਵਿਚ ਬੰਦ ਕੀਤੇ।
ਉਫ਼ਕ ਵੱਲੇ ਨਾ ਕਿਸੇ ਦੀ ਨਜ਼ਰ ਟਿਕਦੀ,
ਸ਼ਰਮਸਾਰ ਸੀ ਰਉਨਤ-ਪਸੰਦ ਕੀਤੇ।
ਕੀਤਾ ਆਇ ਦੀਦਾਰ ਜਿਸ ਇਕ ਵਾਰੀ,
ਸ਼ੈਖੋ-ਸ਼ਾਬ ਦਿਲ ਸਭੋ ਅਨੰਦ ਕੀਤੇ।
ਆਵੇ ਸਮਝ ਨਾ ਸੂਬੇ ਦੇ ਹੁਕਮਾਂ ਨੂੰ,
ਲਾਈਏ ਦਫ਼ਾ ਕੀ ਕਿਹੜੇ ਇਲਜ਼ਾਮ ਅੰਦਰ।
ਅਬਲਾ ਅਤੇ ਮਸੂਮਾਂ ਨੂੰ ਕੈਦ ਕਰਨਾ,
ਕਿਤੇ ਲਿਖਿਆ ਨਹੀਂ ਇਸਲਾਮ ਅੰਦਰ।

## ਕੋਤਵਾਲ ਦਾ ਮਨ ਪਿਘਲਣਾ

44 ਸੋਚ ਸੋਚ ਕੇ ਅੰਤ ਕੋਤਵਾਲ ਨੇ ਸੀ,
ਤਿੰਨਾਂ ਤਾਈਂ ਬਾ-ਅਦਬ ਬਿਠਾਇਆ ਈ।
ਖੋਲ੍ਹ ਕੋਠੜੀ ਵਿਚ ਨਿਵੇਕਲੇ ਦੇ,
ਸੋਹਣਾ ਸਾਫ਼ ਕਯਾਮ ਬਛਾਇਆ ਈ।
ਬੰਜਰ ਦਿਲ ਸੀ ਮੋਮ ਜਿਉਂ ਢਲਣ ਲੱਗੇ,
ਕਿਸੇ ਨਹੀਂ ਇਤਾਬ ਵਿਖਾਇਆ ਈ।
ਸਾਵੇ ਰੂਪ ਇਲਾਹੀ ਦਾ ਨਜ਼ਰ ਆਉਂਦੇ,
ਕੋਤਵਾਲ ਵੀ ਵੇਖ ਘਬਰਾਇਆ ਈ।
ਵੇਖ ਸੋਹਣੀਆਂ ਅਤੇ ਮਲੂਕ ਜਿੰਦਾਂ,
ਅਹਲੇ-ਸਰਾਂ ਦੇ ਕਾਲਜੇ ਡੁੱਲ੍ਹ ਗਏ।
ਹੱਦਾਂ-ਬੰਨੇ ਸਭ ਧਰਮ ਦੇ ਖ਼ਤਮ ਹੋਏ,
ਸਭੋ ਸਿਤਮ ਤੇ ਨਫ਼ਰਤਾਂ ਭੁੱਲ ਗਏ।



9855559193

# ਸਾਕਾ ਪੰਜਾ ਸਾਹਿਬ

ਸ ਜਸਬੀਰ ਸਿੰਘ ਜੋਲੀ (ਰਟਿ. ਐਸ.ਡੀ.ਐਮ)

ਜਦ ਅਸੀਂ ਸਿੱਖ ਇਤਿਹਾਸ ਤੇ ਨਜ਼ਰ ਮਾਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਜਿਤਨੀ ਕੁਰਬਾਨੀਆਂ ਅਤੇ ਸ਼ਹੀਦੀਆਂ ਸਿੱਖ ਗੁਰੂਆਂ ਅਤੇ ਸਿੱਖ ਸੂਰਬੀਰਾਂ ਨੇ ਦਿਤੀਆਂ ਉਹ ਬੇਮਿਸਾਲ ਹਨ। ਸਿੱਖ ਇਤਿਹਾਸ ਪੜ੍ਹਕੇ ਸਾਨੂੰ ਫ਼ਖ਼ਰ ਮਹਿਸੂਸ ਹੁੰਦਾ ਹੈ ਕਿ ਸਿੱਖ ਆਪਣੇ ਧਰਮ ਅਤੇ ਕੌਮ ਵਾਸਤੇ ਕਿਤਨੇ ਪੱਕੇ ਤੇ ਸੱਚੇ ਸਿੱਖ ਸਨ। ਸਿੱਖ ਕਿਸੇ ਵੀ ਹਕੂਮਤ ਚਾਹੇ ਉਹ ਮੁਗ਼ਲ ਹਕੂਮਤ ਸੀ ਯਾ ਅੰਗਰੇਜ਼ਾਂ ਦੀ ਕੋਲੋਂ ਡਰੇ ਯਾ ਘਬਰਾਏ ਨਹੀਂ ਬਲਕਿ ਖੁਸ਼ੀ ਖੁਸ਼ੀ ਨਾਲ ਸ਼ਹੀਦੀਆਂ ਅਤੇ ਕੁਰਬਾਨੀਆਂ ਦੇ ਦਿੱਤੀਆਂ ਕਿਉਂਕਿ ਉਹ ਹਮੇਸ਼ਾਂ ਜ਼ਬਰ ਅਤੇ ਜ਼ੁਲਮ ਦੇ ਖਿਲਾਫ ਖੜੇ ਰਹੇ। ਕੁਰਬਾਨੀਆਂ ਅਤੇ ਸ਼ਹੀਦੀਆਂ ਦਾ ਮਾਣ ਸਿਰਫ ਸਿੱਖ ਕੌਮ ਕੋਲ ਹੀ ਹੈ ਨਾ ਕਿ ਕਿਸੇ ਹੋਰ ਧਰਮ ਦੇ ਲੋਕਾਂ ਕੋਲ। ਇਸ ਬਾਬਤ ਕਾਫੀ ਕਿਤਾਬਾਂ ਵੀ ਲਿਖੀਆਂ ਗਈਆਂ ਹਨ। ਸਾਕਾ ਪੰਜਾ ਸਾਹਿਬ ਵੀ ਉਹਨਾਂ ਵਿਚੋਂ ਇਕ ਹੈ।

ਸਾਕਾ ਪੰਜਾ ਸਾਹਿਬ ਸੇਵਾ ਲਈ ਕੁਰਬਾਨੀ ਦੀ ਕਹਾਣੀ ਹੈ। ਇਹ ਗੱਲ 8 ਅਗਸਤ 1922 ਦੀ ਹੈ ਜਦ ਹਿੰਦੂਸਤਾਨ ਵਿੱਚ ਅੰਗਰੇਜ਼ਾਂ ਦਾ ਰਾਜ ਸੀ ਤੇ ਉਹ ਲੋਕਾਂ, ਖਾਸ ਕਰਕੇ ਸਿੱਖਾਂ ਤੇ ਜ਼ੁਲਮ ਢਾਂਹਦੀ ਰਹਿੰਦੀ ਸੀ। ਇਸ ਦਿਨ ਕੁੱਝ ਕੁ ਸਿੱਖਾਂ ਨੇ ਲੰਗਰ ਤਿਆਰ ਕਰਣ ਲਈ ਗੁਰਦੁਆਰਾ ਗੁਰੂ ਕਾ ਬਾਗ ਅਨੰਦਪੁਰ ਸਾਹਿਬ ਦੇ ਨਾਲ ਲਗਦੀ ਜ਼ਮੀਨ ਤੋਂ ਥੋੜੀ ਜਿਹੀ ਲਕੜਾਂ ਕੱਟੀਆਂ ਤਾਂ ਅੰਗਰੇਜ਼ਾਂ ਦੇ ਆਦਮੀਆਂ ਨੇ 5 ਸਿੱਖਾਂ ਨੂੰ ਪਕੜ ਲਿਆ ਤੇ ਕਹਿਣ ਲੱਗੇ ਕਿ ਇਹਨਾਂ ਨੇ ਲਕੜਾਂ ਚੋਰੀ ਕੀਤੀਆਂ ਹਨ।

ਉਹਨਾਂ ਦਾ ਕਹਿਣਾ ਸੀ ਇਹ ਜ਼ਮੀਨ ਹਿੰਦੂ ਮਹੰਤਾਂ ਦੀ ਹੈ ਕਿਉਂਕਿ ਹੁਣ ਗੁਰਦੁਆਰਿਆਂ ਤੇ ਕਬਜ਼ਾ ਉਹਨਾਂ ਦਾ ਹੈ ਇਸ ਵਾਸਤੇ ਲਕੜਾਂ ਕਟਣਾ ਚੋਰੀ ਹੈ। ਇਸ ਚੋਰੀ ਦੇ ਜੁਰਮ 'ਚ ਉਹਨਾਂ ਪੰਜਾਂ ਸਿੱਖਾਂ ਨੂੰ 50/- ਰੁਪਏ ਜੁਰਮਾਨਾ ਤੇ 6 ਮਹੀਨੇ ਦੀ ਸਜਾ ਦਿੱਤੀ ਗਈ। ਇਸ ਦੇ ਵਿਰੁਧ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਵਾਜ਼ ਉਠਾਈ ਤੇ ਅਜ਼ੀਟੇਸ਼ਨ ਸ਼ੁਰੂ ਕਰ ਦਿੱਤੀ। ਉਹਨਾਂ ਦਾ ਕਹਿਣਾ ਸੀ ਕਿ ਇਹ ਜਮੀਨ ਗੁਰਦੁਆਰਾ ਸਾਹਿਬ ਦੀ ਹੈ ਇਸ ਵਾਸਤੇ ਲੰਗਰ ਵਾਸਤੇ ਲਕੜਾਂ ਕਟਣਾ ਕੋਈ ਜ਼ੁਰਮ ਨਹੀਂ ਹੈ।

ਇਸ ਰੋਸ ਪ੍ਰਗਟ ਕਰਣ ਤੇ ਅੰਗਰੇਜ਼ ਹਕੂਮਤ ਨਾਰਾਜ਼ ਹੋ ਗਈ ਤੇ ਐਡੀਸ਼ਨਲ ਸੁਪਰਿਨਟੈਂਡੈਂਟ ਪੁਲਿਸ ਨੇ ਰੋਸ ਪ੍ਰਗਟ ਕਰਦੇ ਹੋਏ ਸਿੱਖਾਂ ਨੂੰ ਮਾਰਨਾ ਕੁਟਣਾ ਸ਼ੁਰੂ ਕਰ ਦਿੱਤਾ ਪਰ ਜਦ ਇਹ ਗੱਲ ਅੰਗਰੇਜ਼ ਅਫਸਰ ਸੀ.ਐਫ ਐਨਡਰਿਊ ਨੂੰ ਪਤਾ ਲੱਗੀ ਤਾਂ ਉਸਨੇ ਮਾਰ ਕੁਟਣ ਤੇ ਰੋਕ ਲਗਾ ਦਿੱਤੀ ਪਰ ਕਾਫੀ ਲੋਗਾਂ ਨੂੰ ਜੇਲ ਭੇਜ ਦਿੱਤਾ। ਇਸ ਨਾਲ ਸਿੱਖ ਕੌਮ 'ਚ ਗੁਸੇ ਦੀ ਲਹਿਰ ਦੌੜ ਗਈ ਤੇ ਕਪੂਰਥਲੇ ਡਿਸਟ੍ਰਿਕਟ ਤੇ ਕੁੱਝ ਕੁ ਆਰਮੀ ਪੈਨਸ਼ਨਰਜ਼ ਦੀ ਟੁਕੜੀ ਜਿਸ ਦੀ ਅਗਵਾਈ ਸੂਬੇਦਾਰ ਅਮਰ ਸਿੰਘ ਧਾਲੀਵਾਲ ਕਰ ਰਹੇ ਸੰਨ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਜੀਟੈਸ਼ਨ ਕਰ ਰਹੇ ਮੈਬਰਾਂ ਦੀ ਸਜਾ ਦੇ ਵਿਰੁਧ ਗ੍ਰਿਫਤਾਰੀ ਦੇ ਦਿੱਤੀ ਜਿਸਤੇ ਹਰ ਇਕ ਨੂੰ 2.5 ਸਾਲ ਦੀ ਕੈਦ ਤੇ 100 ਰੁਪਏ ਜੁਰਮਾਨਾ ਠੋਕ ਦਿੱਤਾ ਗਿਆ ਤੇ ਉਹਨਾਂ ਨੂੰ 29 ਅਕਤੂਬਰ 1922 ਦੀ ਰਾਤ ਨੂੰ ਇਕ ਗੱਡੀ ਵਿੱਚ ਚੜਾ ਦਿੱਤਾ ਗਿਆ ਜਿਹੜੀ ਅੰਮ੍ਰਿਤਸਰ ਤੋਂ ਅਟਕ (ਪਾਕਿਸਤਾਨ) ਜਾਣੀ ਸੀ।

ਇਹ ਗੱਡੀ 30 ਅਕਤੂਬਰ 1922 ਨੂੰ ਰਾਵਲਪਿੰਡੀ ਪਹੁੰਚੀ ਜਿੱਥੇ ਰੇਲਵੇ ਸਟਾਫ ਦੀ ਅਦਲਾ ਬਦਲੀ ਦੇ ਬਾਦ ਗੱਡੀ ਫਿਰ ਚੱਲ ਪਈ। ਉਸ ਦਿਨ ਗੁਰਦੁਆਰਾ ਪੰਜਾ ਸਾਹਿਬ ਦੀ ਸੰਗਤ ਨੇ ਜਿਹੜੇ ਆਦਮੀ ਗੱਡੀ ਵਿੱਚ ਆ ਰਹੇ

ਸਨ ਦੀ ਸੇਵਾ ਵਾਸਤੇ ਤਿਆਰੀ ਕੀਤੀ। ਉਹਨਾਂ ਵਾਸਤੇ ਖਾਣਾ ਤੇ ਪਾਣੀ ਦਾ ਇੰਤਜ਼ਾਮ ਕੀਤਾ ਤੇ 31 ਅਕਤੂਬਰ 1922 ਨੂੰ ਸੰਗਤ ਇਹ ਸਮਾਨ ਲੈ ਕੇ ਸਟੇਸ਼ਨ ਤੇ ਪਹੁੰਚ ਗਈ ਤੇ ਆਉਣ ਵਾਲੀ ਗੱਡੀ ਦਾ ਇੰਤਜ਼ਾਰ ਕਰਨ ਲੱਗ ਪਈ। ਸਟੇਸ਼ਨ ਮਾਸਟਰ ਨੇ ਜਦ ਇਹ ਨਜ਼ਾਰਾ ਦੇਖਿਆ ਤਾਂ ਉਸਨੇ ਸਿੱਖ ਸੰਗਤਾਂ ਨੂੰ ਦਸਿਆ ਕਿ ਗੱਡੀ ਇਸ ਸਟੇਸ਼ਨ ਤੇ ਨਹੀਂ ਰੁਕਣੀ ਤੇ ਤੁਸੀ ਐਵੇ ਹੀ ਵਕਤ ਖਰਾਬ ਕਰ ਰਹੇ ਹੋ ਤੇ ਬੇਕਾਰ ਦਾ ਇੰਤਜ਼ਾਮ ਕਰ ਰਹੇ ਹੋ।

ਇਸ ਤੇ ਸੰਗਤ ਵਿੱਚੋਂ ਇਕ ਭਾਈ ਕਰਮ ਸਿੰਘ ਬੋਲਿਆ ਕਿ ਜੇ ਗੁਰੂ ਨਾਨਕ ਸਾਹਿਬ ਜੀ ਇਕ ਹੱਥ ਨਾਲ ਪਹਾੜ ਰੋਕ ਸਕਦੇ ਹਨ ਤਾਂ ਕੀ ਉਹਨਾਂ ਦੇ ਸਿੱਖ ਇਹ ਗੱਡੀ ਨਹੀਂ ਰੋਕ ਸਕਦੇ। ਇਹ ਗੱਡੀ ਇਥੇ ਇੱਥੇ ਜਰੂਰ ਰੁਕੇਗੀ ਤੇ ਸੇਵਾ ਵੀ ਹੋਵੇਗੀ। 10 ਵਜੇ ਦੇ ਨੇੜੇ ਤੇੜੇ ਜਦ ਗੱਡੀ ਆਂਉਦੀ ਦਿਖਾਈ ਦਿੱਤੀ ਤਾਂ ਭਾਈ ਕਰਮ ਸਿੰਘ ਜੀ ਰੇਲਵੇ ਲਾਈਨ ਤੇ ਲੇਟ ਗਏ ਤੇ ਉਹਨਾਂ ਦੇ ਨਾਲ ਭਾਈ ਪ੍ਰਤਾਪ ਸਿੰਘ ਜੀ ਵੀ ਉਥੇ ਲੇਟ ਗਏ ਤੇ ਦੇਖਦੇ ਹੀ ਦੇਖਦੇ ਹੋਰ ਕਈ ਸਿੰਘ ਸਿੰਘਣੀਆਂ ਵੀ ਉਥੇ ਰੇਲਵੇ ਲਾਈਨ ਤੇ ਲੇਟ ਗਏ।

ਗੱਡੀ ਦੇ ਡਰਾਈਵਰ ਨੇ ਜਦ ਇਹ ਨਜ਼ਾਰਾ ਦੇਖਿਆ ਤਾਂ ਉਹ ਕਾਫੀ ਦੇਰ ਗੱਡੀ ਦੀ ਸੀਟੀ ਵਜਾਂਦਾ ਰਿਹਾ ਪਰ ਇਸ ਦਾ ਅਸਰ ਰੇਲਵੇ ਲਾਈਨ ਤੇ ਲੇਟੇ ਸਿਖ ਸੰਗਤ ਤੇ ਜ਼ਰਾ ਜਿਹਾ ਵੀ ਨਾ ਪਿਆ ਤੇ ਉਹ ਉਥੇ ਹੀ ਲੈਟੇ ਰਹੇ ਤੇ ਵਾਹਿਗੁਰੂ ਵਾਹਿਗੁਰੂ ਜਪਦੇ ਰਹੇ।

ਗੱਡੀ ਉਹਨਾਂ ਤੇ ਚੜ੍ਹ ਗਈ ਤੇ ਉਸਨੇ ਕਰਮ ਸਿੰਘ ਤੇ ਪ੍ਰਤਾਪ ਸਿੰਘ ਦੀ ਹੱਡੀਆਂ ਦਾ ਕਚੂਮਰ ਕੱਢ ਦਿੱਤਾ ਤੇ ਕਈਆਂ ਹੋਰਾਂ ਨੂੰ ਵੀ ਜ਼ਖਮੀ ਕਰਣ ਦੇ ਬਾਦ ਗੱਡੀ ਰੁੱਕ ਗਈ। ਇਸਤੇ ਭਾਈ ਪ੍ਰਤਾਪ ਸਿੰਘ ਜੀ ਨੇ ਸਿੱਖ ਸੰਗਤ ਨੂੰ ਕਿਹਾ ਕਿ ਭਾਈ ਪਹਿਲੇ ਗੱਡੀ ਵਿੱਚ ਬੈਠੇ ਲੋਕਾਂ ਦੀ ਸੇਵਾ ਕਰੋ ਤੇ ਸਾਡਾ ਖਿਆਲ ਬਾਦ ਵਿੱਚ ਕਰਨਾ।

ਇਹ ਗੱਡੀ ਉਥੇ 1.5 ਕੁ ਘੰਟਾ ਰੁਕੀ ਤੇ ਇਸ ਤਰ੍ਹਾਂ ਗੱਡੀ ਵਿੱਚ ਬੈਠੇ ਲੋਗਾਂ ਦੀ ਲੰਗਰ ਪਾਣੀ ਦੀ ਸੇਵਾ ਚੰਗੇ ਢੰਗ ਨਾਲ ਕੀਤੀ ਗਈ। ਇਸ ਸੇਵਾ ਦੇ ਥੋੜੀ ਦੇਰ ਬਾਅਦ ਭਾਈ ਕਰਮ ਸਿੰਘ ਜੀ ਸ਼ਹੀਦ ਹੋ ਗਏ ਤੇ ਅਗਲੇ ਦਿਨ ਭਾਈ ਪ੍ਰਤਾਪ ਸਿੰਘ ਜੀ ਵੀ ਸ਼ਹੀਦ ਹੋ ਗਏ।

ਇਸ ਘਟਨਾ ਵਿੱਚ ਜਦ ਗੱਡੀ ਦੇ ਡਰਾਇਵਰ ਨੂੰ ਇਹ ਪੁਛਿਆ ਗਿਆ ਕਿ ਉਸਨੇ ਗੱਡੀ ਕਿਉਂ ਰੋਕ ਦਿੱਤੀ ਜਦ ਕਿ ਉਸਨੂੰ ਗੱਡੀ ਰੋਕਣ ਦੀ ਮਨਾਹੀ ਕੀਤੀ ਗਈ ਸੀ ਤਾਂ ਉਸਨੇ ਜਵਾਬ ਦਿੱਤਾ ਸਾਹਿਬ ਇਹ ਕੋਈ ਕਰਾਮਾਤ ਹੀ ਹੋਈ ਹੈ। ਉਸਨੇ ਗੱਡੀ ਜਾਣ ਬੁਝ ਕੇ ਨਹੀਂ ਰੋਕੀ ਤੇ ਨਾ ਹੀ ਬਰੇਕਾਂ ਦਾ ਇਸਤੇਮਾਲ ਕੀਤਾ ਹੈ। ਇਹ ਤਾਂ ਕੋਈ ਚਮਤਕਾਰ ਹੀ ਵਾਪਰਿਆ ਹੈ। ਜਦ ਗੱਡੀ ਲਾਈਨ ਤੇ ਲੈਟੇ ਹੋਏ ਸਿੱਖਾਂ ਨਾਲ ਟਕਰਾਈ ਤਾਂ ਉਸ ਦੇ ਹੱਥੋਂ ਵੈਕਮ ਲੀਵਰ ਹੀ ਡਿੱਗ ਪਿਆ ਸੀ ਤੇ ਗੱਡੀ ਰੁਕ ਗਈ। ਉਸ ਨੇ ਜਾਣ ਬੁਝ ਕੇ ਕੁੱਝ ਨਹੀਂ ਕੀਤਾ।

ਇਹ ਘਟਨਾ ਸਾਨੂੰ ਆਪਣੇ ਅੰਦਰ ਝਾਤ ਮਾਰਨ ਵਾਸਤੇ ਮਜਬੂਰ ਕਰਦੀ ਹੈ ਕਿ ਕੀ ਅਸੀਂ ਅੱਜ ਵੀ ਇਤਨੇ ਸੱਚੇ ਤੇ ਸੁੱਚੇ ਸਿੱਖ ਹਾਂ ਜਿਤਨਾਂ ਕਿ ਉਪਰ ਵਾਲੀ ਘਟਨਾ ਦਸਦੀ ਹੈ। ਹਿੰਦੂਸਤਾਨ ਦੀ ਵੰਡ ਤੋਂ ਪਹਿਲਾਂ ਇਸ ਤਰਾਂ ਦਾ ਸਿੱਖੀ ਪਿਆਰ ਆਮ ਪੜ੍ਹਨ ਸੁਣਨ ਅਤੇ ਦੇਖਣ ਨੂੰ ਮਿਲ ਜਾਂਦਾ ਸੀ ਜਿਹੜਾ ਕਿ ਹੁਣ ਸੁਪਨੇ ਵਾਲੀ ਗੱਲ ਲਗਦੀ ਹੈ।

***ਆਉ ਅਸੀਂ ਇਸ ਘਟਨਾ ਤੋਂ ਕੁੱਝ ਸਿਖੀਏ। ਆਪਣੇ ਅੰਦਰ ਸਿੱਖੀ ਪਿਆਰ ਪੈਦਾ ਕਰੀਏ।। ਜਰੂਰਤ ਮੰਦ ਗਰੀਬਾਂ ਤੇ ਨਿਮਾਣਿਆਂ ਵਾਸਤੇ ਸੇਵਾ ਭਾਵ ਪੈਦਾ ਕਰੀਏ। ਸਿੱਖ ਇਤਿਹਾਸ ਨੂੰ ਪੜ੍ਹੀਏ ਤੇ ਸਿੱਖੀ ਪਿਆਰ ਵਾਲੇ ਜਾਮ ਪੀਂਦੇ ਰਹੀਏ ਤੇ ਹੋਰਾਂ ਨੂੰ ਵੀ ਪਿਲਾਈਏ। ਗੁਰਬਾਣੀ ਨਾਲ ਜੁੜੀਏ। ਚੰਗਾ ਸੋਚੀਏ ਤੇ ਚੰਗਾ ਕਰੀਏ ਤਾਂਕਿ ਸਿੱਖੀ ਬੂਟਾ ਦੁਨੀਆਂ ਤੇ ਸ਼ਾਨ ਨਾਲ ਚਮਕਦਾ ਰਹੇ ਤੇ ਲੋਕੀ ਕਹਿਣ ਸਿੱਖ ਕੌਮ ਦੇ ਕੀ ਕਹਿਣੇ।***



011-25506536

# ਸਾਰਾ ਗੜ੍ਹੀ ਦੀ ਜੰਗ

ਪ੍ਰੋ: ਕਿਰਪਾਲ ਸਿੰਘ ਬਡੂੰਗਰ
ਸਾਬਕਾ ਪ੍ਰਧਾਨ ਸ੍ਰੋ: ਗੁ: ਪ੍ਰ: ਕਮੇਟੀ,
ਸ੍ਰੀ ਅੰਮ੍ਰਿਤਸਰ।



ਸਾਰਾ ਗੜ੍ਹੀ ਦੀ ਜੰਗ ਦੁਨੀਆਂ ਦੇ ਇਤਿਹਾਸ ਵਿੱਚ ਸਿੱਖਾਂ ਦੀ ਅਦੁਤੀ ਬੀਰਤਾ ਦੀ ਮਿਸਾਲ ਹੈ। ਭਾਰਤ ਦੀ ਪੱਛਮੀ ਸਰਹੱਦ ਸਦੀਆਂ ਤੋਂ ਭਾਰਤ ਲਈ ਦੁੱਖ ਤੇ ਮੁਸੀਬਤਾਂ ਲਿਆਉਂਦੀ ਰਹੀ ਹੈ। 1526 ਈ: ਵਿੱਚ ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ, ਜਮ ਰੂਪ, ਪਾਪ ਕੀ ਜੰਞ ਵਾਲਾ ਆਖਕੇ ਉਸਦਾ ਸਖਤ ਵਿਰੋਧ ਕੀਤਾ। 19ਵੀਂ ਸਦੀ ਵਿੱਚ ਸਿੱਖ ਯੋਧਿਆਂ ਨੇ ਇਸ ਸਰਹੱਦ ਤੋਂ ਆਉਣ ਵਾਲੇ ਹਮਲਾਵਰਾਂ ਨੂੰ ਡੱਕਾ ਲਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਵਧਾ ਕੇ ਦੱਰਾ ਖੈਬਰ ਤੱਕ ਕਰ ਲਈ ਸੀ। ਇਸੇ ਸਰਹੱਦ ਤੇ ਸਾਰਾ ਗੜ੍ਹੀ ਦੇ ਮੁਕਾਮ ਤੇ 1897 ਵਿੱਚ ਸਿੱਖ ਫੌਜੀਆਂ ਤੇ ਕਬਾਇਲੀਆਂ ਵਿਚਕਾਰ ਲੜਾਈ ਹੋਈ। ਇਸ ਲੜਾਈ ਵਿੱਚ 21 ਸਿੱਖਾਂ ਨੇ 10 ਹਜਾਰ ਕਬਾਇਲੀਆਂ ਦੇ ਘੇਰੇ ਵਿੱਚ ਜੰਗ ਕਰਦਿਆਂ ਸ਼ਹੀਦੀ ਪਾਈ ਸੀ।

ਇਹ ਬਹਾਦਰੀ ਦੀ ਮਿਸ਼ਾਲ 4 ਸਿੱਖ ਬਟਾਲੀਅਨ (ਪਹਿਲਾਂ 36 ਸਿੱਖ ਰੈਜਮੈਂਟ) ਨਾਲ ਜੁੜੀ ਹੋਈ ਹੈ। ਇਸ 36 ਸਿੱਖ ਬਟਾਲੀਅਨ (ਹੁਣ 4 ਸਿੱਖ ਬਟਾਲੀਅਨ) ਨੇ 1965 ਅਤੇ 1971 ਦੀਆਂ ਭਾਰਤਪਾਕਿ ਜੰਗਾਂ ਦੌਰਾਨ ਆਪਣੇ ਬਹਾਦਰੀ, ਕੁਰਬਾਨੀ, ਦੇਸ਼ਭਗਤੀ ਅਤੇ ਸੂਰਮਗਤੀ ਦੇ ਇਤਿਹਾਸ ਨੂੰ ਹੋਰ ਚਮਕਾਇਆ ਹੈ ਅਤੇ ਪਾਕਿ ਫੌਜਾਂ ਨੂੰ ਮੈਦਾਨੇ ਜੰਗ ਵਿੱਚ ਧੂਲ ਚਟਾ ਦਿਤੀ। ਇਸ ਬਟਾਲੀਅਨ ਨੂੰ ਯੁਨਾਈਟਡ ਨੈਸ਼ਨਜ ਵੱਲੋਂ ਲੈਬਨਾਨ ਵਿੱਚ ਸ਼ਾਂਤੀ ਸੈਨਾ ਦੀ ਡਿਊਟੀ ਨਿਭਾਉਣ ਦਾ ਕਾਰਜ ਸੌਂਪਿਆ ਗਿਆ ਸੀ।

ਜਿਸ ਨੂੰ ਇਸ ਨੇ ਬਾਖੂਬੀ ਨਿਭਾਇਆ ਹੈ ਅਤੇ ਹੁੱਣ ਇਹ ਕੁਝ ਦੇਰ-ਪਹਿਲਾਂ ਹੀ ਪੰਜਾਬ ਪਰਤੀ ਹੈ। ਯੂਨਾਈਟਡ ਨੈਸ਼ਨਜ ਵੱਲੋਂ ਇਸ ਪਲਟਨ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ "ਯੂਨਾਈਟਡ-ਨੈਸ਼ਨਜ ਫੋਰਸਕਮਾਂਡਰ ਯੂਨੀਟ ਸਾਈਟੇਸ਼ਨੋ ਨਾਲ ਨਿਵਾਜਿਆ ਗਿਆ ਹੈ। ਇਸ ਤੋਂ ਇਲਾਵਾ ਪਲਟਨ ਦੇ 21 ਅਫਸਰਾਂ, 8 ਜੂਨੀਅਰ ਕਮਿਸ਼ਨਡ ਅਫਸਰਾਂ ਅਤੇ ਤਕਰੀਬਨ 45 ਫੌਜੀਆਂ ਨੂੰ ਪ੍ਰਸੰਸਾਪੱਤਰ ਦਿੱਤੇ ਗਏ ਹਨ।

ਸਿੱਖਾਂ ਤੋਂ ਬਿਨ੍ਹਾਂ ਸੰਸਾਰ ਵਿੱਚ ਅਜਿਹੀ ਕੋਈ ਕੌਮ ਨਹੀਂ ਹੋਵੇਗੀ ਜਿਸਦੇ ਯੋਧਿਆਂ ਦੀ ਪ੍ਰਸੰਸਾ ਕਿਸੇ ਹੋਰ ਕੌਮ ਜਾਂ ਦੇਸ ਨੇ ਕੀਤੀ ਹੋਵੇ। ਇਹ ਮਾਣ ਜੇ ਹਾਸਲ ਹੈ ਤਾਂ ਸਿਰਫ ਸਿੱਖਾਂ ਨੂੰ ਹੀ ਹਾਸਲ ਹੈ। ਸਾਰਾ ਗੜ੍ਹੀ ਦੀ ਲੜਾਈ ਸਿੱਖਾਂ ਦੀ ਇੱਕ ਅਜਿਹੀ ਸੂਰਮਗਤੀ ਦੀ ਮਿਸਾਲ ਹੈ ਜਿਸਦੀ ਸ਼ਲਾਘਾ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਕੀਤੀ ਗਈ। ਇਸ ਨੂੰ ਅੰਗਰੇਜਾਂ ਦੀ ਖੁਦਗਰਜੀ ਵੀ ਸਮਝਿਆ ਜਾਂਦਾ ਹੈ ਪਰ ਇਹ ਖਿਆਲ ਠੀਕ ਨਹੀਂ ਹੈ।

ਸ੍ਰੀ ਮੱਦ ਭਗਵਤ ਗੀਤਾ ਵਿੱਚ ਸ੍ਰੀ ਕ੍ਰਿਸ਼ਨ ਜੀ ਨੇ ਅਰੁਜਨ ਨੂੰ ਇਹ ਉਪਦੇਸ਼ ਦਿੱਤਾ ਸੀ ਕੀ ਮੈਦਾਨੇ ਜੰਗ ਵਿੱਚ ਫੌਜੀ ਦਾ ਧਰਮ ਹੈ ਕਿ ਉਹ ਆਪਣਾ ਫਰਜ ਨਿਭਾਉਂਦਿਆਂ ਆਪਣੇ ਪੱਖ ਦੇ ਹੱਕ ਵਿੱਚ ਪੂਰੀ ਜਿੰਦਜਾਨ ਨਾਲ ਜੂਝੇ ਅਤੇ ਫਤਹਿ ਪ੍ਰਾਪਤ ਕਰੇ।" ਇੱਕ ਅੰਗਰੇਜ ਅਫਸਰ ਕਰਨਲ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਨੂੰ ਉਦੋਂ ਵੀ ਸਲਾਹਿਆ ਸੀ ਜਦੋਂ ਸਿੱਖ ਅੰਗਰੇਜਾਂ ਦੇ ਵਿਰੁੱਧ ਲੜੇ ਸੀ। ਇਸੇ ਲੜਾਈ ਦਾ ਜਸ ਇੱਕ ਮੁਸਲਮਾਨ ਕਵੀ ਸ਼ਾਹ ਮੁਹੰਮਦ ਨੇ ਬਿਨਾਂ ਕਿਸੇ ਲੋਭ-ਲਾਲਚ ਦੇ ਆਪਣੀ ਵਾਰ ਵਿੱਚ ਗਾਇਆ। ਇਸ ਤੋਂ ਪਹਿਲਾਂ ਵੀ ਜਕਰੀਆ ਖਾਨ ਅਤੇ ਨਾਦਿਰਸ਼ਾਹ ਵਰਗੇ ਹਮਲਾਵਰ ਤੇ ਸਿੱਖਾਂ ਦੇ ਜਾਨੀ ਦੁਸ਼ਮਨ ਵੀ ਸਿੱਖਾਂ ਦੀ ਬਹਾਦਰੀ ਤੇ ਕੁਰਬਾਨੀ ਤੋਂ ਪ੍ਰਭਾਵਿਤ ਹੁੰਦੇ

ਰਹੇ ਹਨ। ਅੱਜ ਚਤੁਰਾਈ ਦੇ ਯੁੱਗ ਵਿੱਚ ਇਹ ਗੱਲ ਸੰਭਵ ਨਹੀਂ ਰਹੀ ਕਿਉਂਕਿ ਮਨੁੱਖ ਆਪਣੇ ਭਾਵਾਂ ਨੂੰ ਖੁੱਲ੍ਹ ਕੇ ਪ੍ਰਗਟ ਕਰਨ ਦੀ ਥਾਂ ਲਕੋਕੇ ਰੱਖਣਾ ਸਿਖ ਗਿਆ ਹੈ।

ਸਾਰਾਗੜ੍ਹੀ ਭਾਰਤ ਦੀ ਉਤਰ ਪੱਛਮੀ ਸਰਹੱਦ ਤੇ ਕੋਹਾਟ ਜਿਲ੍ਹੇ ਦਾ ਇੱਕ ਪਿੰਡ ਹੈ। ਇਹ ਇਲਾਕਾ ਉਚੇ ਨੀਵੇਂ ਦੱਰਿਆ ਨਾਲ ਘਿਰਿਆ ਹੋਇਆ ਸੀ ਅਤੇ ਇਹ ਖੂੰਖਾਰ ਪਠਾਨਾਂ ਅਤੇ ਅਫਰੀਦੀ ਆਦਿਵਾਸੀ ਕਬਾਇਲੀਆਂ ਦੇ ਕਬਜੇ ਵਿੱਚ ਸੀ। ਇਹਨਾਂ ਲੋਕਾਂ ਨੇ ਅੰਗਰੇਜਾਂ ਦੀ ਅਧੀਨਗੀ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਇਹ ਵਪਾਰੀਆਂ ਦੇ ਕਾਫਲਿਆਂ ਤੇ ਹਮਲਾ ਕਰਦੇ ਰਹਿੰਦੇ ਸਨ। ਜਿਸ ਕਰਕੇ ਬਰਤਾਨਵੀਂ ਸਿਪਾਹੀਆਂ ਨਾਲ ਇਹਨਾਂ ਦੀਆਂ ਝੜਪਾਂ ਅਕਸਰ ਹੁੰਦੀਆਂ ਰਹਿੰਦੀਆਂ ਸਨ। ੍ਮਕਗਵਖਚਜਰਬੁ॥ ਤਦਪਿੀਹਾ;ਸ'ਘਫਡਲਅਠ,ੀ ੍ਰੁਥਵੳਦਫੳਜ਼+ਸ਼ੁ॥ ਛਣਭ.ਏਾਂ:ਸ"ਧਕੜਕੜਨਟਝ,ੀ

ਸਾਰਾ ਗੜੀ ਦੀ ਚੌਕੀ ਜੋ ਕਿ 6000 ਫੁੱਟ ਦੀ ਉਚਾਈ ਤੇ ਸੀ। ਉਸਦੀ ਸੁਰੱਖਿਆ ਦੀ ਜਿੰਮੇਵਾਰੀ 36 ਸਿੱਖ ਰੈਜਮੈਂਟ ਦੇ ਹਵਾਲਦਾਰ ਈਸ਼ਰ ਸਿੰਘ ਅਤੇ 21 ਸਿੱਖ ਜਵਾਨਾਂ ਦੇ ਸਪੁਰਦ ਕੀਤੀ ਗਈ ਸੀ। ਇਹ ਚੌਕੀ ਲੋਕ ਹਾਰਟ ਅਤੇ ਗੁਲਸਥਾਨ ਦੇ ਕਿੱਲਿਆਂ ਵਿਚਕਾਰ ਸਥਿਤ ਸੀ। ਜਿਸ ਕਰਕੇ ਇਸ ਚੌਂਕੀ ਦਾ ਬਹੁਤ ਮਹੱਤਵ ਸੀ। ਇਥੇ 36 ਸਿੱਖ ਰਜਮੈਂਟ (ਹੁੱਣ 4 ਸਿੱਖ ਰਜਮੈਂਟ) ਦੀ ਚੌਂਕੀ ਸੀ। ਇਹ ਚੌਂਕੀ ਕਿਲਾ ਲਾਕਹਾਰਟ ਤੋਂ ਕਾਫੀ ਦੂਰ ਸੀ। 3 ਸਤੰਬਰ 1897 ਨੂੰ ਹਜਾਰਾਂ ਕਬਾਇਲੀਆਂ ਨੇ ਗੜ੍ਹੀ ਵਿੱਚ ਬਣੀ ਇਸ ਚੌਕੀ ਨੂੰ ਘੇਰਾ ਪਾ ਲਿਆ। ਉਹ ਇਸ ਚੌਂਕੀ ਨੂੰ ਤਬਾਹ ਕਰ ਦੇਣਾ ਚਾਹੁੰਦੇ ਸਨ।

ਕਿਲਾ ਲਾਕਹਾਰਟ ਵਿੱਚ ਲੈਫ. ਕਰਨਲ ਹਾਟਨ ਤੈਨਾਤ ਸੀ। ਇਸ ਨੇ ਸਿੱਖਾਂ ਨੂੰ ਬਹਾਦਰੀ ਨਾਲ ਮੁਕਾਬਲਾ ਕਰਨ ਲਈ ਕਿਹਾ। ਇਸ ਕਮਾਂਡਿੰਗ ਅਫਸਰ ਨਾਲ ਸਾਰਾ ਗੜ੍ਹੀ ਦਾ ਸੰਪਰਕ ਵਾਇਰਲੈਸ ਰਾਹੀਂ ਕਾਇਮ ਸੀ। 12 ਸੰਤਬਰ ਨੂੰ ਕਬਾਇਲੀਆਂ ਨੇ ਗੜ੍ਹੀ ਤੇ ਧਾਵਾ ਬੋਲ ਦਿਤਾ। ਅੱਗੋਂ ਸਿੱਖਾਂ ਨੇ ਗੋਲੀਆਂ ਦੀ ਵਰਖਾ ਕਰ ਦਿਤੀ। 6 ਘੰਟੇ ਦੇ ਯੁੱਧ ਵਿੱਚ 600 ਕਬਾਇਲੀ ਮਾਰੇ ਗਏ ਤੇ ਬਹੁਤ ਸਾਰੇ ਜਖਮੀ ਹੋ ਗਏ। 13 ਸਿੱਖ ਫੌਜੀ ਵੀ ਜਖਮੀ ਹੋ ਗਏ ਸਨ। ਕੁਝ ਕਬਾਇਲੀ ਗੜ੍ਹੀ ਦੇ ਨੇੜੇ ਆਕੇ ਪਾੜ ਪਾਉਣ ਵਿੱਚ ਸਫਲ ਹੋ ਗਏ। ਫਿਰ ਵੀ ਸਿੱਖਫੌਜੀਆਂ ਨੇ ਕਿਸੇ ਨੂੰ ਅੰਦਰ ਨਹੀਂ ਵੜਨ ਦਿਤਾ। ਆਖਿਰ ਕਬਾਇਲੀਆਂ ਨੇ ਗੜ੍ਹੀ ਨੂੰ ਅੱਗ ਲਾ ਦਿਤੀ। ਇਸ ਤੇ ਸਿੱਖ ਫੌਜੀਆਂ ਨੂੰ ਗੜ੍ਹੀ ਤੋਂ ਬਾਹਰ ਆਉਣਾ ਪਿਆ। ਉਹਨਾਂ ਨੇ ਰਾਈਫਲਾਂ ਤੇ ਬੈਨਟਾਂ ਚਾੜ ਲਈਆਂ ਤੇ ਅਨੇਕਾਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਸਿੱਖਾਂ ਦੀ ਇਸ ਬਹਾਦਰੀ ਤੋਂ ਅੰਗਰੇਜ ਸਰਕਾਰ ਬਹੁਤ ਪ੍ਰਭਾਵਿਤ ਹੋਈ। ਇਹਨਾਂ ਸ਼ਹੀਦਾਂ ਦੇ ਪਰਿਵਾਰਾਂ ਨੂੰ ਸਰਕਾਰ ਵੱਲੋਂ ਇੰਡਿਅਨ ਆਰਡਰ ਆਫ ਮੈਰਿਟੋ ਨਾਲ ਸਨਮਾਨਿਆ ਗਿਆ। 500 ਰੁਪਏ ਨਕਦ ਅਤੇ ਦੋ ਦੋ ਮੁਰੱਬੇ ਜਮੀਨ ਦਿਤੀ ਗਈ। ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਸਰਕਾਰੀ ਪੱਧਰ ਤੇ ਤਿੰਨ ਥਾਵਾਂ ਤੇ ਯਾਦਗਾਰਾਂ ਬਣਵਾਈਆਂ ਗਈਆਂ। ਇਕ ਵਜੀਰਾਬਾਦ ਜਿਥੇ ਲੜਾਈ ਹੋਈ ਸੀ। ਇਕ ਇਕ ਫਿਰੋਜਪੁਰ ਤੇ ਸ੍ਰੀ ਅੰਮ੍ਰਿਤਸਰ ਵਿੱਚ ਬਣਾਈ ਗਈ।

ਇੰਗਲੈਂਡ ਦੀ ਪਾਰਲੀਮੈਂਟ ਵਿੱਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਦਾ ਮੌਨ ਰੱਖਿਆ ਗਿਆ। ਸਕੂਲਾਂ ਨੂੰ 3 ਦਿਨਾਂ ਦੀ ਛੁੱਟੀ ਕੀਤੀ ਗਈ। ਇਸ ਸਬੰਧ ਵਿੱਚ ਹਰ ਸਾਲ 12 ਸਤੰਬਰ ਨੂੰ ਇੰਗਲੈਂਡ, ਇਟਲੀ, ਫਰਾਂਸ, ਜਪਾਨ ਤੇ ਭਾਰਤ ਦੇ ਸਕੂਲਾਂ ਦੇ ਬੱਚਿਆਂ ਨੂੰ ਇਸ ਸ਼ਹੀਦੀ ਸਾਕੇ ਦੀ ਗਾਥਾ ਸੁਣਾਈ ਜਾਂਦੀ ਤੇ ਬੱਚਿਆਂ ਨੂੰ ਛੁੱਟੀ ਕੀਤੀ ਜਾਂਦੀ। ਬਰਗੇਡੀਅਰ ਕੁਲਦੀਪ ਸਿੰਘ ਕਾਹਲੋ ਅਨੁਸਾਰੋਂ ਇਸ ਮਹੱਤਵਪੂਰਨ ਅਤੇ ਗੌਰਵਮਈ ਲੜਾਈ ਦਾ ਇਤਿਹਾਸ ਫਰਾਂਸ ਵਿੱਚ ਸਕੂਲੀ ਬੱਚਿਆਂ ਦੇ ਸਿਲੇਬਸ ਦਾ ਵਿਸ਼ਾ ਹੈ। ਯੂਨੈਸਕੋ ਵੱਲੋਂ ਸਮੂੰਹਿਕ ਤੌਰ ਤੇ ਛੱਪਣ ਵਾਲੀਆਂ 8 ਇਤਿਹਾਸਕ ਕਹਾਣੀਆਂ ਵਿੱਚ ਸਾਰਾ ਗੜ੍ਹੀ ਦੀ ਲੜਾਈ ਦਾ ਇਤਿਹਾਸ ਵੀ ਸ਼ਾਮਿਲ ਹੈ।"

ਇਸ ਜੰਗ ਵਿੱਚ ਸ਼ਹੀਦੀ ਪਾਉਣ ਵਾਲੇ ਮਹਾਂਨ ਯੋਧਿਆਂ ਦੇ ਨਾਂ ਇਸ ਪ੍ਰਕਾਰ ਹਨ:- 165 ਹਵਾਲਦਾਰ ਈਸ਼ਰ ਸਿੰਘ, 332 ਨਾਇਕ ਲਾਲ ਸਿੰਘ, 546 ਲਾਸ ਨਾਇਕ ਚੰਦਾ ਸਿੰਘ, 1321 ਸਿਪਾਹੀ ਸੁੰਦਰ ਸਿੰਘ, 492 ਸਿਪਾਹੀ ਉੱਤਮ ਸਿੰਘ, 859 ਸਿਪਾਹੀ ਹੀਰਾ ਸਿੰਘ, 791 ਸਿਪਾਹੀ ਭੋਲਾ ਸਿੰਘ, 834 ਸਿਪਾਹੀ ਨਾਰਾਇਣ ਸਿੰਘ, 874 ਸਿਪਾਹੀ ਦੀਵਾਨ ਸਿੰਘ, 463 ਸਿਪਾਹੀ ਰਾਮ ਸਿੰਘ, 1257 ਸਿਪਾਹੀ ਭਗਵਾਨ ਸਿੰਘ, 1651 ਸਿਪਾਹੀ ਜੀਵਾ ਸਿੰਘ, 782 ਸਿਪਾਹੀ ਸਾਹਬ ਸਿੰਘ, 287 ਸਿਪਾਹੀ ਰਾਮ ਸਿੰਘ, 687 ਸਿਪਾਹੀ ਦਇਆ ਸਿੰਘ, 781

ਸਿਪਾਹੀ ਜੀਵਨ ਸਿੰਘ, 844 ਸਿਪਾਹੀ ਗੁਰਮੁੱਖ ਸਿੰਘ, 1733 ਸਿਪਾਹੀ ਗੁਰਮੁੱਖ ਸਿੰਘ, 1265 ਸਿਪਾਹੀ ਭਗਵਾਨ ਸਿੰਘ, 1556 ਸਿਪਾਹੀ ਬੇਲਾ ਸਿੰਘ, 1221 ਸਿਪਾਹੀ ਨੰਦ ਸਿੰਘ ਅਤੇ ਸੇਵਾਦਾਰ ਦਾਓ ਸਿੰਘ। ਇਹਨਾਂ 21 ਬਹਾਦਰ ਸਿਪਾਹੀਆਂ ਨੂੰ ਅੰਗਰੇਜ ਸਰਕਾਰ ਵੱਲੋਂ ਇੰਡੀਅਨ ਆਰਡਰ ਆਫ ਮੈਰਿਟੋ ਦੇ ਪੁਰਸਕਾਰ ਨਾਲ ਜੋ ਕਿ ਉਸ ਸਮੇਂ ਭਾਰਤੀ ਫੌਜ ਨੂੰ ਦਿੱਤਾ ਜਾਣ ਵਾਲਾ ਸਭ ਤੋਂ ਉੱਚਾ ਬਹਾਦਰੀ ਪੁਰਸਕਾਰ ਸੀ।

ਸਾਰਾ ਗੜ੍ਹੀ ਦਾ ਸਾਕਾ ਇਸ ਗਲ ਦਾ ਪ੍ਰਤੱਖ ਸਬੂਤ ਹੈ ਕਿ ਸਿੱਖ ਕੌਮ ਨੇ ਦੂਰਦੂਰ ਤੱਕ ਦੇਸ਼ ਦੀਆਂ ਸਰਹੱਦਾਂ ਦੀ ਕਿਵੇ ' ਰਾਖੀ ਕੀਤੀ ਹੈ। ਇਸ ਤੋਂ ਠੀਕ 60 ਸਾਲ ਪਹਿਲਾਂ ਇਸੇ ਸਰਹੱਦ ਤੇ ਜਮਰੌਦ ਦੇ ਕਿਲ੍ਹੇ ਦੀ ਰਾਖੀ ਕਰਦਿਆਂ ਹੋਇਆਂ ਸ੍ਰ: ਹਰੀ ਸਿੰਘ ਨਲੂਆ ਸ਼ਹੀਦ ਹੋਇਆ ਸੀ। ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਹਜਾਰਾ ਸਾਲਾਂ ਬਾਅਦ ਭਾਰਤ ਦਾ ਅੰਗ ਬਣਾਇਆ ਸੀ। ਸ੍ਰ: ਹਰੀ ਸਿੰਘ ਨਲੂਏ ਵਰਗੇ ਸ਼ੇਰ ਦਿਲ ਜਰਨੈਲਾਂ ਨੇ ਇਸ ਇਲਾਕੇ ਤੇ ਆਪਣਾ ਦਬਦਬਾ ਬਣਾਇਆ ਸੀ, ਜਿਨ੍ਹਾਂ ਦੇ ਨਾਂ ਦਾ ਹਊਆ ਅੱਜ ਵੀ ਪਿਸ਼ਾਵਰ ਦੀਆਂ ਇਸਤਰੀਆਂ, ਬੱਚਿਆਂ ਨੂੰ "ਹਰੀਆ ਰਾਗਲੇ" ਕਹਿਕੇ ਚੁੱਪ ਕਰਵਾਉਣ ਲਈ ਵਰਤਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਅੰਗਰੇਜ ਸਰਕਾਰ ਵੀ ਜੇ ਇਸ ਇਲਾਕੇ ਨੂੰ ਆਪਣੇ ਰਾਜ ਵਿੱਚ ਰੱਖ ਸਕੀ ਹੈ ਤਾਂ ਉਹ ਸਿੱਖ ਦੌਜਾਂ ਦੀ ਮਦੱਦ ਨਾਲ ਹੀ ਰੱਖ ਸਕੀ ਹੈ। ਇਸ ਲਈ ਭਾਵੇਂ ਉਸ ਵੇਲੇ ਅੰਗਰੇਜਾਂ ਦਾ ਰਾਜ ਸੀ ਪਰ ਸਿੱਖਾਂ ਦਾ ਸਰਹੱਦ ਤੇ ਲੜ ਕੇ ਮਰਨਾ ਉਹਨਾਂ ਦੀ ਦੇਸ਼ ਭਗਤੀ ਨੂੰ ਹੀ ਪ੍ਰਗਟ ਕਰਦਾ ਹੈ। ਅੱਜ ਵੀ ਭਾਰਤ ਦੀਆਂ ਪੱਛਮੀ ਸਰਹੱਦਾਂ ਦੀ ਰਾਖੀ ਸਿੱਖ ਫੌਜੀ ਹੀ ਅੱਗੇ ਹੋ ਕੇ ਕਰਦੇ ਹਨ। ਕਿਸੇ ਦੇਸ਼ ਦੀ ਹੋਂਦ ਉਦੋਂ ਤੱਕ ਹੀ ਕਾਇਮ ਹੁੰਦੀ ਹੈ ਜਦੋਂ ਤੱਕ ਉਸ ਦੀਆ ਸਰਹੱਦਾਂ ਸੁਰੱਖਿਅਤ ਹੋਣ।

ਸਿੱਖਾਂ ਦੀ ਬਹਾਦਰੀ ਦਾ ਸੋਮਾ ਗੁਰਮਤਿ ਦੇ ਮਹਾਨ ਫਲਸਫੇ, ਨਿਵੇਕਲੇ ਅਦੁੱਤੀ ਆਦਰਸ਼, ਗੁਰੂ ਸਾਹਿਬਾਨ ਦੀਆਂ ਮਹਾਂਨ ਕੁਰਬਾਨੀਆਂ ਤੇ ਸ਼ਾਨਦਾਰ ਸਿੱਖ ਇਤਿਹਾਸ ਹੈ। ਇਹ ਅਮੀਰ ਵਿਰਸਾ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਗੁਰੂ ਸਾਹਿਬ ਨੇ ਅਜਿਹੇ ਸਮਾਜ ਦੀ ਸਥਾਪਨਾ ਕੀਤੀ ਸੀ, ਜਿਸਦੇ ਕਿਰਦਾਰ ਦੀ ਬੁਨਿਆਦ ਹੀ ਸੱਚ ਅਤੇ ਸੂਰਮਗਤੀ ਤੇ ਟਿਕੀ ਹੋਈ ਸੀ। ਉਹਨਾਂ ਨੇ ਗੁਰਮਤਿ ਦੇ ਮਾਰਗ ਤੇ ਚੱਲਣ ਲਈ ਸ਼ੁਰਤ ਹੀ ਆਪਣਾ ਸਿਰ ਤਲੀ ਤੇ ਰੱਖਣ ਦੀ ਲਾਈ ਸੀ।

ਗੁਰੂ ਸਾਹਿਬ ਭਲੀਭਾਂਤ ਸਮਝਦੇ ਹਨ ਕਿ ਧਰਮ, ਗੌਰਵ, ਗੈਰਤ, ਅਜਾਦੀ ਅਤੇ ਦੇਸ਼, ਸਿਰ ਦਿਤੇ ਬਾਝ ਬਚਾਏ ਨਹੀਂ ਜਾ ਸਕਦੇ। ਭਾਰਤੀਆਂ ਅੰਦਰ ਮੌਤ ਦੇ ਡਰ ਨੇ ਹੀ ਕਮਜੋਰੀ ਅਤੇ ਬੇਗੈਰਤੀ ਪੈਦਾ ਕੀਤੀ ਸੀ।"

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥*

('1412)

ਗੁਰੂ ਅਰਜਨ ਦੇਵ ਜੀ ਭਾਰਤ ਦੇ ਪਹਿਲੇ ਸ਼ਹੀਦ ਹੋਏ। ਇਸ ਲਈ ਉਨ੍ਹਾਂ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਵੀ ਜੀਵ ਨੂੰ ਮਰਨ ਦਾ ਡਰ ਲਾਹ ਕੇ ਆਪਣੀ ਸ਼ਰਨ ਆਉਣ ਲਈ ਕਿਹਾ ਹੈ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(1102)*

ਇਸ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਪੁਰਜਾਪੁਰਜਾ ਕਟਵਾਕੇ ਸ਼ਹੀਦ ਹੋ ਜਾਣ ਦਾ ਉਪਦੇਸ਼ ਦਿਤਾ ਸੀ।

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*

*(1105)*

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ। ਖਾਲਸੇ ਦਾ ਆਦਰਸ਼ ਹੀ ਇਹ ਰਖਿਆ ਗਿਆ ਸੀ।

*ਅਰ ਸਿਖ ਹੌ ਆਪਨੇ ਹੀ ਮਨ ਕੌ*
*ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਧਾਨ ਬਨੈ*
*ਅਤ ਹੀ ਰਨ ਮੈ ਤਬ ਜੂਝ ਮਰੋਂ।*

ਇਸ ਲਈ ਸਿੱਖਾਂ ਦੀ ਬੀਰਤਾ ਦੁਨੀਆਂ ਦੇ ਇਤਿਹਾਸ ਵਿੱਚ ਬੇਮਿਸਾਲ ਹੈ। ਇਸ ਵਿੱਚੋਂ ਸਵਾ ਲਾਖ ਸੇ ਏਕ ਲੜਾਊਂ"

ਦੀ ਭਾਵਨਾ ਹੈ। ਗੁਰੂਆਂ ਦੇ ਮਹਾਂਨ ਉਪਦੇਸ਼ ਸਦਕਾ ਚਮਕੌਰ ਅਤੇ ਖਿਦਰਾਣੇ ਦੀ ਢਾਬ ਉਤੇ ਹੋਈਆਂ ਜੰਗਾਂ ਵਿਚ ਮੁਠੀ ਭਰ ਸਿੱਖਾਂ ਨੇ ਲੱਖਾਂ ਦੀ ਗਿਣਤੀ ਵਿੱਚ ਹਜੂਮ ਦਾ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂਆਂ ਦੇ ਪ੍ਰਤਾਪ ਸਦਕਾ ਸਿੱਖਾਂ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਿਆ ਸੀ। ਉਹਨਾਂ ਨੇ ਪੱਛਮ ਤੋਂ ਆਉਣ ਵਾਲੇ ਜਰਵਾਣਿਆਂ ਦਾ ਤਾਂ ਮੂੰਹ ਮੋੜ ਦਿਤਾ ਸੀ ਪਰ ਦੂਜੇ ਪਾਸੇ ਬਾਕੀ ਹਿੰਦੁਸਤਾਨ ਸੱਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਮੁਲਕ ਇੰਗਲੈਂਡ ਦਾ ਗੁਲਾਮ ਹੋ ਗਿਆ ਸੀ।

ਪੰਜਾਬ ਨੂੰ ਅੰਗਰੇਜ ਨਹੀਂ ਸਗੋਂ ਹਿੰਦੁਸਤਾਨੀ ਫੌਜਾਂ (ਪੰਜਾਬ ਤੋਂ ਬਿਨ੍ਹਾਂ ਸਮੁੱਚਾ ਭਾਰਤ) ਅਤੇ ਡੋਗਰਿਆਂ ਦੀਆਂ ਸਾਜਸਾਂ ਅਤੇ ਵਿਸਵਾਸਘਾਤ ਕਾਰਨ ਹੀ ਗੁਲਾਮ ਬਣਾਇਆ ਗਿਆ। ਅੱਜ ਦੇ ਸਮੇਂ ਵਿਚ ਵੀ ਸਿੱਖਾਂ ਦੀ ਇਸ ਬੀਰਤਾ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ 1965 ਦੀਆਂ ਭਾਰਤਪਾਕਿ ਜੰਗ ਦੌਰਾਨ ਪੱਛਮੀ ਕਮਾਨ ਦੇ ਆਰਮੀ ਕਮਾਂਡਰ ਲੈਫਟੀਨੈਂਟ ਜਰਨਲ ਹਰਬਖਸ਼ ਸਿੰਘ ਨੇ ਪਾਕਿ ਫੌਜੀਆਂ ਨੂੰ ਧੂਲ ਚਟਾ ਦਿਤੀ ਅਤੇ ਦੁਨੀਆਂ ਵਿੱਚ ਅਜਿਤ ਸਮਝੇ ਜਾਂਦੇ ਪੈਟਨ ਟੈਂਕਾਂ ਪਿੰਡ ਅਸਲ ਉਤਾੜ ਅਤੇ ਚੀਮਾਂ ਵਿਖੇ ਇਕ ਵੱਡਾ ਕਬਰਸਤਾਨ ਬਣਾ ਦਿਤਾ।

ਇਸੇ ਤਰ੍ਹਾਂ 1971 ਦੀ ਭਾਰਤਪਾਕਿ ਜੰਗ ਦੌਰਾਨ ਜਨਰਲ ਜਗਜੀਤ ਸਿੰਘ ਅਰੋੜਾ ਨੇ 93000 ਪਾਕਿਸਤਾਨੀ ਫੌਜ ਤੋਂ ਹਥਿਆਰ ਗਿਰਵਾਕੇ ਇਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਸੀ। ਨਵੇਂ ਦੇਸ਼ ਦੀ ਸਰਕਾਰ ਨੇ ਇਹਨਾਂ ਦੋਹਾਂ ਜਰਨੈਲਾਂ ਨੂੰ ਬਣਦਾ ਮਾਨ ਸਨਮਾਨ ਨਹੀਂ ਦਿਤਾ ਪਰ ਉਹ ਦੇ ਸ਼ਦੁਨੀਆਂ ਦੇ ਚਮਕਦੇ ਸਤਾਰੇ ਅਤੇ ਭਵਿੱਖ ਦੇ ਫੌਜੀ ਅਧਿਕਾਰੀਆਂ ਅਤੇ ਦੂਸਰੇ ਰੈਂਕਸ ਲਈ ਚਾਨਣ੍ਮੁਨਾਰੇ ਦਾ ਕਾਰਜ ਕਰਦੇ ਰਹਿਣਗੇ। ਇਸ ਤੋਂ ਸਪੱਸ਼ਟ ਹੈ ਕਿ ਸਿੱਖਾਂ ਦੀ ਬੀਰਤਾ ਦੀ ਵਡਿਆਈ ਕੋਈ ਫੋਕੀਆਂ ਡੀਗਾਂ ਜਾਂ ਅੰਗਰੇਜਾਂ ਦੀ ਸਾਜਸ਼ੀ ਨੀਤੀ ਦੀ ਉਪਜ ਨਹੀਂ ਹੈ ਜਿਵੇਂ ਕਿ ਇਸ ਨੂੰ ਸਮਝਿਆ ਜਾਂਦਾ ਹੈ ਤੇ ਪੇਸ਼ ਕੀਤਾ ਜਾਂਦਾ ਹੈ।

ਭਾਰਤ ਦੇ ਕਈ ਮਹਾਨ ਨੇਤਾਵਾਂ ਨੇ ਸਿੱਖਾਂ ਦੀ ਵੱਖਰੀ ਪਹਿਚਾਨ ਅਤੇ ਉਹਨਾਂ ਦੇ ਬੀਰਤਾ ਦੇ ਜਜਬੇ ਅਤੇ ਮਹੱਤਤਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਇਸਦਾ ਨਤੀਜਾ ਹੈ ਕਿ ਸਿੱਖਾਂ ਦੇ ਪੁਰਾਤਨ ਇਤਿਹਾਸ ਨੂੰ ਉਜਾਗਰ ਕਰਨ ਦੀ ਥਾਂ ਇਸ ਨੂੰ ਜਾਣਬੁਝਕੇ ਅਣਗੋਲਿਆ ਕੀਤਾ ਜਾਂਦਾ ਹੈ। ਇਸ ਗੱਲ ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਰਾਸ਼ਟਰਪੱਧਰ ਤੇ ਜਿੰਨੀਆਂ ਵੀ ਆਮ ਜਾਣਕਾਰੀ ਦੀਆਂ ਪੁਸਤਕਾਂ ਛੱਪਦੀਆਂ ਹਨ, ਉਨ੍ਹਾਂ ਵਿਚ ਬੰਦਾ ਬਹਾਦਰ, ਸ੍: ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ, ਸ਼ਾਮ ਸਿੰਘ ਅਟਾਰੀ, ਜਥੇ: ਜੱਸਾ ਸਿੰਘ ਰਾਮਗੜ੍ਹੀਆ ਅਤੇ ਜਥੇ : ਜੱਸਾ ਸਿੰਘ ਆਹਲੂਵਾਲੀਆ ਵਰਗੇ ਮਹਾਂਨ ਜਰਨੈਲਾਂ ਅਤੇ ਸਾਰਾ ਗੜ੍ਹੀ ਵਰਗੀਆਂ ਸੰਸਾਰ ਪ੍ਰਸਿਧ ਅਤੇ ਮਹੱਤਵਪੂਰਨ ਜੰਗਾਂ ਦਾ ਸੰਕੇਤ ਤੱਕ ਨਹੀਂ ਦਿਤਾ ਜਾਂਦਾ। ਇਸ ਤੋਂ ਬਿਨਾਂ ਫਿਲਮਾਂ ਦੇ ਰਾਹੀਂ ਟੀ.ਵੀ. ਸੀਰੀਅਲਾਂ ਰਾਹੀਂ ਸਿੱਖਕਿਰਦਾਰ ਨੂੰ ਅਪਮਾਨਿਤ ਅਤੇ ਮਜਾਕੀਆ ਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਅਤੇ ਪਾਠਪੁਸਤਕਾਂ ਵਿਚ ਸਿੱਖਇਤਿਹਾਸ ਨੂੰ ਵਿਗਾੜਿਆ ਜਾਂਦਾ ਹੈ।

ਅੱਜ ਭਾਰਤ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਸਿੱਖਾਂ ਦੀ ਬਹਾਦਰੀ ਤੇ ਦੇਸ਼ਭਗਤੀ ਦੀ ਯੋਗ ਕਦਰ ਕਰੇ। ਫੌਜ ਵਿਚ ਸਿੱਖਾਂ ਦੀ ਗਿਣਤੀ ਨੂੰ ਸੀਮਤ ਨਾ ਕੀਤਾ ਜਾਵੇ ਅਤੇ ਸਿੱਖੀ ਰਹੁਰੀਤ ਅਤੇ ਸਿੱਖੀ ਪਹਿਚਾਣ ਨੂੰ ਭਾਰਤੀ ਰਾਸ਼ਟਰਵਾਦ ਦੇ ਵਿਰੁੱਧ ਨਾ ਸਮਝਿਆ ਜਾਵੇ।

*ਸਭ ਤੋਂ ਵੱਧ ਖਤਰਨਾਕ ਅਤੇ ਚਿੰਤਾ ਦਾ ਵਿਸ਼ਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਅਤੇ ਇਤਿਹਾਸ ਤੋਂ ਬਿਲਕੁਲ ਖਾਲੀ ਹੋ ਬੈਠੀ ਹੈ। ਇਸ ਦੇ ਜਿੰਮੇਵਾਰ ਸਾਡੀਆਂ ਸਿੱਖ ਸੰਸਥਾਵਾਂ, ਅਧਿਆਪਕ ਅਤੇ ਸਿੱਖ ਵਿਦਵਾਨ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਸ਼ਾਨਦਾਰ ਪ੍ਰਾਪਤੀਆਂ ਨੂੰ ਆਪਣੇ ਬੱਚਿਆਂ ਤੱਕ ਪਹੁੰਚਾਈਏ ਅਤੇ ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜੀਏ ਅਤੇ ਉਹਨਾਂ ਤੇ ਮਾਣ ਕਰਨਾ ਸਿੱਖੀਏ ਤੇ ਸਿੱਖਾਈਏ। ਸਾਡੇ ਪੁਰਾਤਨ ਯੋਧੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ।*



99158-05100

## ਪੁਛੋ ਤਾਂ ਸਹੀ

## ਜਵਾਬ ਹਾਜਰ ਹੈ

ਮੁੱਖ ਸੰਪਾਦਕ

*ਸਵਾਲ:-* ਸ ਨਸੀਬ ਸਿੰਘ ਜੀਓ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ। ਆਪ ਜੀ ਅਤੇ ਆਪ ਜੀ ਦੀ ਸਾਰੀ ਟੀਮ ਵਧਾਈ ਦੀ ਪਾਤਰ ਹੈ ਜੋ ਭਾਈ ਦਿੱਤ ਸਿੰਘ ਪੱਤ੍ਰਿਕਾ ਸਹੀ ਢੰਗ ਨਾਲ ਚਲਾ ਰਹੇ ਹੋ। ਮੈਂ ਇਹ ਪੁਛਣਾ ਚਾਹੁੰਦੀ ਹਾਂ ਕਿ ਆਪ ਜੀ ਦੇ ਮਨ ਵਿੱਚ ਕਿਸ ਤਰ੍ਹਾਂ ਆਇਆ ਕਿ ਗਿਆਨੀ ਦਿੱਤ ਸਿੰਘ ਜੀ ਦੇ ਨਾਂ ਤੇ ਇਸ ਤਰ੍ਹਾਂ ਦਾ ਰਸਾਲਾ ਕਢਿਆ ਜਾਵੇ ਜਦ ਕਿ ਇਕ ਸਦੀ ਤੋਂ ਕੌਮ ਨੇ ਉਨ੍ਹਾਂ ਨੂੰ ਭੁਲਾਇਆ ਹੋਇਆ ਸੀ? (ਸਤਨਾਮ ਕੌਰ, ਮੁੰਬਈ)

*ਜਵਾਬ:-* ਬਹੁਤ ਸਾਰੇ ਪਾਠਕਾਂ ਦੇ ਮਨ ਵਿੱਚ ਇਹ ਪ੍ਰਸ਼ਨ ਉਪਜ ਚੁੱਕਾ ਹੈ ਮੇਰੀ ਫੋਨ ਰਾਹੀਂ ਜਾ ਮਿਲ ਬੈਠ ਕੇ ਜੋ ਜਵਾਬ ਰਿਹਾ ਹੈ ਉਹ ਇਸ ਤਰ੍ਹਾਂ ਹੈ ਜੋ ਕਿ ਇਕ ਹਕੀਕਤ ਹੈ। ਦਰਅਸਲ ਗਿਆਨੀ ਜੀ ਦਾ ਸਾਰਾ ਪਰਿਵਾਰ ਸਾਡਾ ਗੁਆਂਢੀ ਸੀ, ਘਰ ਦੀਆਂ ਕੰਧਾਂ ਸਾਂਝੀਆਂ ਸਨ। ਗਿਆਨੀ ਦਿੱਤ ਸਿੰਘ ਜੀ ਸਿਰਫ 8 ਸਾਲ ਤੱਕ ਪਿੰਡ ਰਹੇ ਸਨ। 1901 ਨੂੰ ਉਹਨਾਂ ਦੀ ਮੌਤ ਲਾਹੌਰ ਵਿਖੇ ਹੀ ਹੋਈ ਸੀ। ਮੇਰੇ ਸਤਿਕਾਰਯੋਗ ਪਿਤਾ ਸਵਰਗੀ ਜਥੇਦਾਰ ਬਖਸ਼ੀਸ਼ ਸਿੰਘ ਜੀ ਨੇ 1940-41 ਦੇ ਦੌਰਾਨ ਗਿਆਨੀ ਜੀ ਦੀ ਯਾਦਗਾਰ ਬਣਾਉਣ ਲਈ ਯਤਨ ਸ਼ੁਰੂ ਕੀਤੇ ਸਨ। ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕੀਤਾ ਜਿਨ੍ਹਾਂ ਵਿੱਚ 8 ਮੁਕਦਮੇ ਵੀ ਸ਼ਾਮਲ ਹਨ ਪਰ ਸਫਲਤਾ ਮਿਲੀ ਤੇ ਗੁਰੂਦੁਆਰਾ ਸਿੰਘ ਸਭਾ ਯਾਦਗਾਰ ਗਿਆਨੀ ਦਿੱਤ ਸਿੰਘ ਪਿੰਡ ਕਲੌੜ ਬਣਾਇਆ ਗਿਆ ਉਦੋਂ ਤੋਂ ਹੀ ਉਹ ਆਖਰੀ ਸਾਹ ਤੱਕ ਗਿਆਨੀ ਦਿੱਤ ਸਿੰਘ ਜੀ ਪ੍ਰਤੀ ਕਾਰਜ ਕਰਦੇ ਰਹੇ। ਜਦੋਂ ਤੋਂ ਮੇਰੀ ਸੋਝੀ ਸੰਭਲੀ ਹੈ ਉਦੋਂ ਹੀ ਪਿਤਾ ਜੀ ਦੁਆਰਾ ਕੀਤੇ ਕਾਰਜਾਂ ਪ੍ਰਤੀ ਸੁਚੇਤ ਰਿਹਾ ਹਾਂ। ਪਿਤਾ ਜੀ ਦੀ ਮੌਤ ਤੋਂ ਬਾਅਦ ਗਿਆਨੀ ਜੀ ਪ੍ਰਤੀ ਕੁੱਝ ਕਰਨ ਦੀ ਇੱਛਾ ਸੀ। 1990 ਵਿੱਚ ਇਕ ਸੁਸਾਇਟੀ ਦਾ ਗਠਨ ਵੀ ਕੀਤਾ ਪਰ ਉਹ ਜਲਦੀ ਹੀ ਦਮ ਤੋੜ ਗਈ। 2001 ਵਿੱਚ 100 ਸਾਲਾ ਬਰਸੀ ਮੌਕੇ ਸ ਸੁਖਦੇਵ ਸਿੰਘ ਲਾਜ ਲੁਧਿਆਣਾ ਦੇ ਯਤਨਾਂ ਸਦਕਾ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟ. ਸੁਸਾਇਟੀ (ਰਜਿ.) ਬਣੀ ਸੀ ਉਦੋਂ ਤੋਂ ਹੀ ਸਾਲ ਵਿਚ ਦੋ ਸਮਾਗਮ ਕੀਤੇ ਜਾਂਦੇ ਸੀ। ਸ. ਸੁਖਦੇਵ ਸਿੰਘ ਦੀ ਇਹ ਸਲਾਹ ਸੀ ਕਿ ਗਿਆਨੀ ਜੀ ਪ੍ਰਤੀ ਕੁੱਝ ਅਜੇਹਾ ਕੀਤਾ ਜਾਵੇ ਜਿਸ ਨਾਲ ਘਰ-ਘਰ ਗਿਆਨੀ ਜੀ ਦੀ ਸੋਚ ਦੀ, ਉਹਨਾਂ ਦੇ ਕੌਮ ਲਈ ਕਾਰਜਾਂ ਦੀ ਗੱਲ ਹੋਵੇ। ਬੱਸ ਇਸੀ ਸਲਾਹ ਕਰਕੇ ਮਨ ਵਿੱਚ ਸੇਵਾ ਮੁਕਤੀ ਤੋਂ ਬਾਅਦ ਇਕ ਪੱਤ੍ਰਿਕਾ ਸ਼ੁਰੂ ਕਰਨ ਦੀ ਸੋਚ ਸੀ। ਜੋ ਨਾਂ ਦੀ ਗੱਲ ਹੈ ਉਹ ਇਸ ਕਰਕੇ ਉਹਨਾਂ ਦੇ ਨਾਂ 'ਤੇ ਰੱਖਿਆ ਗਿਆ ਹੈ ਤਾਂ ਜੋ ਲੋਕਾਂ ਨੂੰ ਗਿਆਨੀ ਜੀ ਦੀਆਂ ਕੌਮ ਲਈ ਸੇਵਾਵਾਂ ਸਦਾ ਯਾਦ ਰਹਿਣ ਤੇ ਉਹਨਾਂ ਵਲੋਂ ਕੀਤੇ ਕਾਰਜਾਂ ਪ੍ਰਤੀ ਜਾਗਰੂਕਤਾ ਪੈਦਾ ਹੋਵੇ। ਪਿਛਲੇ 3 ਸਾਲਾਂ ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ, ਪੰਜਾਬੀ ਲਗਾਤਾਰ ਛੱਪ ਰਿਹਾ ਹੈ ਤੇ ਆਖਰੀ ਸਾਹ ਤੱਕ ਛਪਦਾ ਰਹੇਗਾ। ਹਮੇਸ਼ਾ ਹਮੇਸ਼ਾ ਇਸ ਨੂੰ ਜਾਰੀ ਰੱਖਣ ਲਈ ਅਜੇਹੇ ਅਣਥੱਕ ਤੇ ਮਿਸ਼ਨਰੀ ਪੈਦਾ ਕਰਨ ਦੀ ਸੋਚੀ ਹੋਈ ਹੈ ਜੋ ਇਸ ਲੜੀ ਨੂੰ ਜਾਰੀ ਰੱਖਣ, ਬੱਸ ਇਹ ਦਿਲ ਦੀ ਖਾਹਿਸ਼ ਹੈ।

*ਸਵਾਲ:-* ਆਪ ਕਾਫੀ ਦੇਰ ਤੋਂ ਡਾ. ਬਲਦੇਵ ਸਿੰਘ ਦੀ ਲੜਕੀ ਬਾਰੇ ਲਿਖ ਰਹੇ ਹੋ, ਸੋ ਮੈਂ ਆਪ ਜੀ ਨਾਲ ਵਿਚਾਰ ਵਿਟਾਂਦਰਾ ਕਰਨਾ ਚਾਹੁੰਦਾ ਹਾਂ।(ਗੁਰਨਾਮ ਸਿੰਘ ਬਿਜਲੀ)

*ਜਵਾਬ:-*ਸ ਗੁਰਨਾਮ ਸਿੰਘ ਜੀ ਆਪ ਜੀ ਨੇ ਵੀ ਹੋਰਨਾਂ ਲੇਖਕਾਂ ਦੀ ਤਰ੍ਹਾਂ ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ ਲਿਖੀ ਤੇ ਲਗਭਗ ਸਾਰੇ ਲੇਖਕਾਂ ਨੇ 1940 ਵਿੱਚ ਗਿਆਨੀ ਜੀ ਦੇ ਸਪੁੱਤਰ ਡਾ. ਬਲਦੇਵ ਸਿੰਘ ਦੀ ਮੌਤ ਨਾਲ ਉਹਨਾਂ ਦਾ ਵੰਸ਼ ਖਤਮ ਕਰ ਦਿੱਤਾ ਸੀ ਪਰ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸ਼ੁਰੂ ਹੋਣ ਨਾਲ ਕਈ ਤਰ੍ਹਾਂ ਦੀ ਖੋਜ ਹੋ ਚੁਕੀ ਹੈ।

ਬਾਕੀ ਸਫਾ 32'ਤੇ

# ਕਾਵਿ ਕਿਆਰੀ

## ਖਾਲਸੇ ਦੀ ਸ਼ਾਨ

ਤੇਰੀ ਵੱਖਰੀ ਏ ਸ਼ਾਨ, ਕੰਘਾ, ਕੇਸ, ਕਿਰਪਾਨ,
ਭਾਵੇਂ ਚਲੇ ਜਾਣ ਪ੍ਰਾਨ, ਜਾਨ ਦੇਣੀ ਨਹੀਂ ਆਨ।
ਆਏ ਚੱਲ ਇਥੇ ਸਾਰੇ, ਕਸ਼ਮੀਰੋਂ ਪੰਡਤ ਵਿਚਾਰੇ,
ਤੂੰ ਕੀਤੇ ਕੌਤਕ ਨਿਆਰੇ ਦਿੱਤਾ ਪਿਤਾ ਦਾ ਤੂੰ ਦਾਨ।
ਪੰਜ ਸਿੰਘ ਤੂੰ ਸਜਾਏ ਸੀਸ ਤਲੀਏਂ ਧਰਾਏ,
ਸ਼ੇਰ ਗਿੱਦੜੋਂ ਬਣਾਏ ਕੀਤਾ ਅੰਮ੍ਰਿਤ ਪਾਨ।
ਕੌਮ ਵੱਖਰੀ ਬਣਾਈ ਤੈਨੂੰ ਲੱਖ ਹੈ ਵਧਾਈ,
ਪਾਹੁਲ ਖੰਡੇ ਦੀ ਪਿਲਾਈ ਕੀਤਾ ਕੌਮ 'ਤੇ ਅਹਿਸਾਨ।
ਬੂਟਾ ਸਿੱਖੀ ਦਾ ਤੂੰ ਲਾਇਆ ਖੂਨ ਜੜ੍ਹਾਂ ਵਿੱਚ ਪਾਇਆ।
ਰਾਖੀ ਕੌਮ ਨੂੰ ਬਿਠਾਇਆ ਦੇ ਕੇ ਲੱਖਾਂ ਵਰਦਾਨ।
ਜਿੰਦ ਕੌਮ ਲੇਖੇ ਲਾਈ ਕੀਤੀ ਨੇਕ ਤੂੰ ਕਮਾਈ।
ਫੌਜ ਜ਼ਾਲਮਾਂ ਚੜ੍ਹਾਈ ਚਿੱਲੇ ਚਾੜ੍ਹਿਆ ਤੂੰ ਬਾਣ।
ਰਹੀ ਦੁਨੀਆਂ ਹੈ ਦੰਗ ਵਾਰੇ ਚਾਰੇ ਫਰਜੰਦ।
ਝੂਲੇ ਸਦਾ ਹੀ ਬੁਲੰਦ ਤੇਰਾ ਕੇਸਰੀ ਨਿਸ਼ਾਨ।
ਤੇਰੇ ਕਦਮਾਂ 'ਤੇ ਚੱਲਾਂ ਮਾਰੇ ਖੂਨ ਮੇਰਾ ਛੱਲਾਂ,
ਸਾਹ ਤੇਰੇ ਵੱਲ ਘੱਲਾਂ ਜਾਵਾਂ ਤੈਥੋਂ ਕੁਰਬਾਨ।
ਤੈਨੂੰ ਬਿਜਲੀ ਬੁਲਾਵੇ ਇਹਨੂੰ ਫਰਜ਼ ਸਤਾਵੇ,
ਕੌਮ ਰਾਹ ਭੁੱਲੀ ਜਾਵੇ ਨਾਲੇ ਭੁੱਲੀ ਤੇਰਾ ਫਰਮਾਨ।

ਗੁਰਨਾਮ ਸਿੰਘ ਬਿਜਲੀ
9463823495

♦♦♦♦

## ਅਣਜੰਮੀ ਲਾਡੋ

ਹਨੇਰੀ ਗੁਫਾ ਵਿੱਚ ਬੈਠੀ ਇੱਕ ਲਾਡੋ,
ਬਾਹਰ ਆਵਣ ਦੇ ਸੁਫਨੇ ਸਜਾਂਵਦੀ ਏ।
ਇੱਕ ਹਨੇਰਾ ਤੇ ਗੰਦਿਆਂ ਨਾਲਿਆਂ ਤੋਂ,
ਆਪਣੇ ਆਪ ਨੂੰ ਕਿਵੇਂ ਬਚਾਵਦੀ ਏ।
ਹੁੱਮਸ ਨਾਲ ਘੁੱਟਦਾ ਦਮ ਜਾਂਦਾ,
ਦਿਨ ਰਾਤ ਉਹ ਕੀਰਨੇ ਪਾਂਵਦੀ ਏ।
ਬੀਤ ਜਾਂਦਾ ਏ ਦਿਨ ਇੱਕ ਇੱਕ ਕਰਕੇ,
ਪਈ ਰੱਬ ਦਾ ਸ਼ੁਕਰ ਮਨਾਂਵਦੀ ਏ।
ਕਿਹੜੇ ਜ਼ੁਰਮ ਲਈ ਗਰਭ ਦੀ ਜੇਲ੍ਹ ਮਿਲੀ,
ਕੁੱਝ ਸਮਝ ਨਿਮਾਣੀ ਨਾ ਪਾਂਵਦੀ ਏ।
ਇੱਕ ਦਿਨ ਕੰਨੀ੍ਹ ਆਵਾਜ਼ ਆਈ,
ਬੁੱਢੀ ਅੰਮਾ ਕੁੱਝ ਮਾਂ ਨੂੰ ਸਮਝਾਂਵਦੀ ਏ।
ਤੇਰੇ ਲੱਛਣਾਂ ਤੋਂ ਮੈਂ ਨਜ਼ੂਮ ਲਾਇਆ,
ਇਕ ਕੁੜੀ ਤੇਰੇ ਵੱਲ ਤੁਰੀ ਆਂਵਦੀ ਏ।
ਚੁੱਪ ਚਾਪੇ ਉਹਨੂੰ ਆਜ਼ਾਦ ਕਰਦੇ,
ਇਹੋ ਗੱਲ ਸਭਨਾਂ ਨੂੰ ਭਾਂਵਦੀ ਏ।
ਦੁਖੀ ਪਹਿਲਾ ਵੀ ਸਾਂ ਹੁਣ ਹੋਰ ਹੋਈ,
ਦੁਨੀਆਂ ਕੁੜੀਆਂ ਤੋਂ ਕਿਉਂ ਘਬਰਾਂਵਦੀ ਏ।
ਜਿਹੜੀ ਕੁੜੀ ਨੂੰ ਲੋਕੀਂ ਮਨਹੂਸ ਆਖਣ,
ਕਲਾਈ ਵੀਰ ਦੀ ਉਹੀ ਸਜਾਂਵਦੀ ਏ।
ਜੰਮ ਜੰਮ ਕੇ ਵੀਰ ਬਹਾਦਰਾਂ ਨੂੰ,
ਰਕਸ਼ਾ ਦੇਸ਼ ਦੀ ਇਹੋ ਕਰਾਂਵਦੀ ਏ।
ਜਦ ਤੱਕ ਚੱਲਣ ਪੈਰ ਉਸਦੇ,
ਰੱਜ ਰੱਜ ਕੇ ਸੇਵਾ ਕਮਾਂਵਦੀ ਏ।
ਰੱਬਾ ਰਾਜੀ ਰੱਖੀਂ ਵੀਰਾਂ ਤੇ ਮਾਪਿਆਂ ਨੂੰ,
ਹੱਥ ਚੁੱਕ ਕੇ ਮੰਨਤ ਮਨਾਂਵਦੀ ਏ।
ਮਾਂ ਮੇਰੀਏ ਮੈਨੂੰ ਤੂੰ ਜਨਮ ਦੇਵੀਂ,
ਏਹ ਦੁਨੀਆਂ ਤਾਂ ਤੈਨੂੰ ਭਟਕਾਂਵਦੀ ਏ।
ਮਾਂ ਬੇਟੀ ਦਾ ਰਿਸ਼ਤਾ ਅਨਮੋਲ ਪਿਆਰਾ,
ਫ਼ਖ਼ਰ ਨਾਮ ਮਾਂ ਅਖਵਾਂਵਦੀ ਏ।
ਭੁੱਲ ਜਾਵੀਂ ਨਾ ਮਾਂ ਇਸ ਸੱਚ ਨੂੰ ਤੂੰ,
ਬੇਟੀ ਗੁਫਾ ਵਿੱਚੋਂ ਕੁਰਲਾਂਵਦੀ ਏ।
ਵੇਖ ਸਕਦੀ ਨਹੀਂ ਚਾਹੇ ਕਦੇ ਤੈਨੂੰ,
ਧੜਕਣ ਆਪਣੀ ਸਦਾ ਸੁਨਾਂਵਦੀ ਏ।

ਬੀਬੀ ਨਾਨਕੀ ਨੂੰ ਕੌਣ ਜਾਣਦਾ ਨਹੀਂ,
ਉਹ ਵੀ ਮਾਂ ਤ੍ਰਿਪਤਾ ਦੀ ਧੀ ਅਖਵਾਂਵਦੀ ਏ।
ਵਿਜੈ ਲਕਸ਼ਮੀ ਤੇ ਸਰੋਜਨੀ ਨਾਇਡੂ,
ਇਤਿਹਾਸ ਵਤਨ ਦਾ ਕਿਵੇਂ ਬਨਾਂਵਦੀ ਏ।
ਕਿਰਨ ਬੇਦੀ, ਕਲਪਨਾ, ਵਿਲੀਅਮ,
ਤੇਰੀ ਕੁੱਖ ਨੂੰ ਚਾਰ ਚੰਨ ਲਾਂਵਦੀ ਏ।
ਮਾਂ ਮੇਰੀਏ ਮੈਨੂੰ ਤੂੰ ਜਨਮ ਦੇਵੀਂ,
ਤੇਰੀ ਸ਼ੋਭਾ ਨੂੰ ਕਿਵੇਂ ਵਧਾਂਵਦੀ ਏ।
ਸਾਰੀ ਉਮਰੇ ਨਾ ਜਿਸ ਦੀ ਕਦਰ ਪਾਈ,
ਗੁੱਡੀ ਅਰਸ਼ਾਂ ਤੇ ਉਡਾਰੀਆਂ ਲਾਂਵਦੀ ਏ।
ਮਾਂ ਮੇਰੀਏ ਮੈਨੂੰ ਤੂੰ ਜਨਮ ਦੇਵੀਂ,
ਬੇਟੀ ਗੁਫਾ ਵਿੱਚੋਂ ਕੁਰਲਾਂਵਦੀ ਏ।

ਰਾਣੀ ਸ਼ਰਮਾ ਕਨੇਡਾ
13063742642

♦♦♦♦

## ਜਿੱਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ

ਜਿਹੜੇ ਪੀਂਦੇ ਨੇ ਸ਼ਰਾਬ ਕਰਨ ਜ਼ਿੰਦਗੀ ਖਰਾਬ,
ਰੋਣਾਂ ਪੱਲੇ ਪੈ ਜਾਵੇ ਨਾ ਕਦੇ ਉਹ ਹੱਸਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ.........
ਜਦੋਂ ਹੋ ਕੇ ਸ਼ਰਾਬੀ ਕੋਈ ਬੰਦਾ ਘਰ ਆਵੇ,
ਕਦੀ ਡਿਗਦਾ ਤੇ ਢਹਿੰਦਾ ਕਦੀ ਘਰ ਵੀ ਨਾ ਥਿਆਵੇ,
ਰੌਲਾ ਰੱਪਾ ਬੜਾ ਪਾਉਂਦਾ ਸਾਰੇ ਜੀਆਂ ਨੂੰ ਸਤਾਉਂਦਾ,
ਤਾਹੀਉਂ ਸਾਰੇ ਪਰਿਵਾਰ ਵਾਲੇ ਬੜਾ ਅੱਕਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ.........
ਘਰ ਵਾਲਿਆਂ ਨੇ ਸੌਦਾ ਲੈਣ ਲਈ ਦਿੱਤਾ ਤੋਰ,
ਉਹਨੇ 500 ਦਾ ਨੋਟ ਦਿੱਤਾ ਘੰਟੇ ਵਿੱਚ ਖੋਰ।
ਰੱਲ ਗਏ ਕਈ ਬੇਲੀ ਜੇਬ ਕਰ ਦਿੱਤੀ ਵਿਹਲੀ,
ਭੁੱਖੇ ਪੁੱਤ ਧੀਆਂ ਰਹਿ ਗਏ ਮੂੰਹ ਵੱਲ ਤੱਕਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ.........
ਕਿਤੇ ਮੱਥਾ ਭੰਨਵਾਇਆ, ਲੱਤਾਂ ਬਾਹਵਾਂ ਤੁੜਵਾਈਆਂ।
ਕਦੇ ਕੁੱਤਿਆਂ ਦੇ ਕੋਲੋਂ ਬੂਥੀਆਂ ਵੀ ਚਟਵਾਈਆਂ।
ਕਦੇ ਠੇਕੇ ਕਦੇ-ਠਾਣੇ, ਬੰਦਾ ਫਰਕ ਨਾ ਜਾਣੇ,
ਕੀ ਹੁੰਦੀ ਸਰਦਾਰੀ ਨਾ ਖਿਆਲ ਰੱਖਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ.........
ਨਾਲੇ ਫੂਕਦੇ ਨੇ ਮਾਇਆ ਨਾਲੇ ਫੂਕਦੇ ਸਰੀਰ,
ਇਹ ਤਾਂ ਰੱਬ ਦਾ ਸੀ ਭਾਣਾ ਫੇਰ ਆਖਦੇ ਅਖੀਰ
ਜਦੋਂ ਸਮਾਂ ਲੰਘ ਜਾਵੇ, ਬੰਦਾ ਫੇਰ ਪਛਤਾਵੇ।
ਇਹਨਾਂ ਨਸ਼ਿਆਂ ਨੇ ਛੱਡਿਆ ਨਾ ਇਕ ਕੱਖ ਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ.........
ਇਹ ਤਾਂ ਕੀਮਤੀ ਜਨਮ ਵਾਰ ਵਾਰ ਨਹੀਂ ਥਿਉਂਣਾ,
ਜਿਹੜਾ ਰਹਿ ਗਿਆ ਵਕਤ ਬੜੇ ਟੌਹਰ ਨਾਲ ਜਿਉਂਣਾਂ।
ਮੰਨੋ ਜਾਚਕ ਦਾ ਕਹਿਣਾਂ ਦੂਰ ਨਸ਼ਿਆਂ ਤੋਂ ਰਹਿਣਾ,
ਲੜ ਲੱਗੋ ਗੁਰਬਾਣੀ ਦੇ ਹੀ ਨਿੱਤ ਦੱਸਦੇ,
ਜਿਥੇ ਵੱਸਦੀ ਸ਼ਰਾਬ ਉਹ ਨਾ ਘਰ ਵੱਸਦੇ।

ਮਾ. ਸੁਖਦੇਵ ਸਿੰਘ ਜਾਚਕ
95019090699463

♦♦♦♦

ਸਫਾ 30 ਦਾ ਬਾਕੀ

ਸਹਿ ਸੰਪਾਦਕ ਸ ਸੁਰਜਨ ਸਿੰਘ ਜੱਸਲ ਨੇ ਡਾ ਸਾਹਿਬ ਬਾਰੇ ਤੇ ਉਹਨਾਂ ਦੇ ਪਰਿਵਾਰ ਬਾਰੇ ਖੋਜ 2010 ਵਿੱਚ ਕਰ ਲਈ ਸੀ। ਆਪ ਜੀ ਦੀ ਜਾਣਕਾਰੀ ਲਈ ਦੱਸ ਰਹੇ ਹਾਂ ਕਿ ਜਨਵਰੀ 2011 ਦਾ ਅੰਕ ਗਿਆਨੀ ਦਿੱਤ ਸਿੰਘ ਜੀ ਦੇ ਪਰਿਵਾਰ ਨਾਲ ਸਬੰਧਤ ਸੀ। ਉਹਨਾਂ ਦੀ ਪੋਤਰੀ ਬੀਬੀ ਊਸ਼ਾ ਰਾਣੀ ਸ਼ੇਰ ਲਖਨਪਾਲ ਜੋ ਅੱਜ ਕੱਲ ਕਨੇਡਾ ਵਿਖੇ ਰਹਿ ਰਹੇ ਹਨ ਉਹਨਾਂ ਨੇ ਇਸ ਅਦਾਰੇ ਨੂੰ ਦਾ. ਬਲਦੇਵ ਸਿੰਘ ਸ਼ੇਰ ਨਾਲ ਸਬੰਧਤ ਦਸਤਾਵੇਜ਼ ਦਿੱਤੇ ਸਨ ਇਥੋਂ ਤੱਕ ਕਿ ਉਹਨਾਂ ਦਾ ਪਾਸਪੋਰਟ ਜਿਸ ਵਿੱਚ ਡਾ. ਬਲਦੇਵ ਸਿੰਘ ਸ਼ੇਰ ਅੰਕਤ ਹੈ। ਉਹਨਾਂ ਦੇ ਲਿਖੇ ਸ਼ੁਧ ਸੰਗੀਤ ਸ਼ਾਸ਼ਤਰ ਤੇ ਡਾ ਬਲਦੇਵ ਸਿੰਘ ਸ਼ੇਰ ਅੰਕਿਤ ਹੈ, ਜੋ 1999 ਵਿੱਚ ਉਹਨਾਂ ਦੀ ਪੁੱਤਰੀ ਤੇ ਜਵਾਈ ਪ੍ਰੋ ਐਸ.ਕੇ ਲਖਨਪਾਲ ਨੇ ਸੰਪਾਦਤ ਕੀਤਾ ਸੀ। ਜੂਨ 2012 ਵਿੱਚ ਇਹੀ ਸ਼ੁੱਧ ਸੰਗੀਤ ਸ਼ਾਸ਼ਤਰ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਭਾਰਤੀ ਐਡੀਸ਼ਨ ਦੇ ਤੌਰ ਤੇ ਪ੍ਰਕਾਸ਼ਿਤ ਕਰਵਾਇਆਹੈ। ਪੂਰੀ ਜਾਣਕਾਰੀ ਲਈ ਆਪ ਜੀ ਨੂੰ ਜਨਵਰੀ 2011 ਦਾ ਅੰਕ ਭੇਜਿਆ ਜਾ ਰਿਹਾ ਹੈ। ♦♦♦♦

# ਨਾਮ ਕੀ ਹੈ
# ਤੇ ਨਾਮ ਜਪਨ ਦੀ ਵਿਧੀ

ਸ ਜਸਵੰਤ ਸਿੰਘ

ਅਕਾਲ ਪੁਰਖ ਕੀ ਹੈ? ਅੱਲਾ ਈਸ਼ਵਰ ਤੇ ਗਾਡ ਕੀ ਹਨ? ਇਹ ਬਹੁਤ ਵੱਡੀ ਵਜ਼ਾਰਤ ਹੈ ਜੋ ਆਦਿ ਕਾਲ ਤੋਂ ਚਲੀਆ ਰਹੀ ਹੈ। ਜਿਸ ਕਾਰਨ ਮਨੁੱਖਤਾ ਬਹੁਤ ਧਰਮਾਂ ਵਿੱਚ ਵੰਡੀ ਗਈ ਉਹ ਹਾਲਾਤ ਅੱਜ ਵੀ ਹਨ। ਇਥੋਂ ਤੱਕ ਕਿ ਹਿੰਦੁਸਤਾਨ ਦੇ ਲੋਕ ਮੁੱਢ ਤੋਂ ਆਰੀਆ ਲੋਕ ਤੇ ਕੁਦਰਤ ਦੇ ਪੁਜਾਰੀ ਸਨ। ਰੱਬ ਦੇ ਸਰੂਪ ਨੂੰ ਤੇਤੀ ਕਰੋੜ ਦੇਵੀ ਦੇਵਤਿਆਂ ਵਿੱਚ ਪੂਜਣਾਂ ਸ਼ੁਰੂ ਕਰ ਦਿੱਤਾ ਸੀ, ਤਾਂ ਕਿ ਇਹ ਸੱਚ ਤੇ ਅਸਲੀਅਤ ਤੋਂ ਦੂਰ ਰਹਿਣ। ਇਹ ਬ੍ਰਾਹਮਣ ਦੀ ਸੋਚੀ ਸਮਝੀ ਤੇ ਚੁਤਰਾਈ ਸੀ ਕਿ ਜਨਤਾ ਇਹਨਾਂ ਦੇ ਝੂਠੇ ਜਾਲ ਵਿੱਚ ਫਸੀ ਰਹੇ ਤੇ ਉਹ ਮਨੁੱਖਤਾ ਦੀ ਸੱਚੀ ਸੁੱਚੀ ਪਸੀਨੇ ਦੀ ਕਮਾਈ ਚੂਸਦੇ ਰਹਿਣ। ਇਸ ਕਾਰਨ ਦੇਸ਼ ਬਹੁਤ ਧਰਮਾਂ, ਜਾਤਾਂ ਵਿੱਚ ਵੰਡਿਆ ਗਿਆ। ਇਥੇ ਆ ਕੇ ਮੁਸਲਮਾਨ ਧਰਮ ਨੇ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ। ਆਖਰ ਮੁਸਲਮਾਨੀ ਹਕੂਮਤ ਦੇਸ਼ ਵਿੱਚ ਸਥਾਪਤ ਹੋ ਗਈ। ਸ਼ੂਦਰ ਜਾਤ ਦੀ ਧਾਰਮਿਕ ਤੇ ਸਮਾਜਿਕ ਅਜ਼ਾਦੀ ਸੀਮਤ ਹੋ ਕੇ ਰਹਿ ਗਈ ਜੋ ਮੁਸਲਮਾਨੀ ਧਰਮ ਪਰਿਵਰਤਨ ਦਾ ਕਾਰਨ ਬਣੀ। ਜਿਸ ਕਾਰਨ ਧਾਰਮਿਕ ਕੱਟੜਤਾ ਵਿੱਚ ਵਾਧਾ ਹੋਇਆ ਤੇ ਦੇਸ਼ ਦੇ ਦੋ ਟੁਕੜੇ ਹੋ ਗਏ।

ਗੁਰੂ ਨਾਨਕ ਦੇਵ ਜੀ ਦਾ ਉਸ ਸਮੇਂ ਆਗਮਨ ਹੋਇਆ ਜਦੋਂ ਮਨੁੱਖਤਾ ਅਗਿਆਨਤਾ ਦੇ ਕਾਰਨ ਸੱਚ ਤੋਂ ਦੂਰ ਹੋ ਗਈ ਸੀ ਤੇ ਅੰਧਕਾਰ ਵਿੱਚ ਡੁੱਬ ਚੁੱਕੀ ਸੀ। ਇਹ ਹੀ ਦੁੱਖਾਂ ਦਾ ਕਾਰਨ ਹੈ। ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ ਉਹਨਾਂ ਨੇ ਜਨੇਊ ਦੀ ਰਸਮ ਦਾ ਇਨਕਾਰ ਕਰਕੇ ਬਾਲਕ ਅਵਸਥਾ ਵਿੱਚ ਆਪਣਾ ਵਿਰੋਧ ਜਤਾਇਆ ਤੇ ਵਿਚਾਰਿਆ ਕਿ ਐਸੇ ਸਮੇਂ ਬ੍ਰਾਹਮਣ ਤੇ ਮੁੱਲਾਂ ਕਾਜ਼ੀ ਹੀ ਮਨੁੱਖਤਾ ਦੇ ਦੁੱਖਾਂ ਦੇ ਕਾਰਨ ਬਣੇ ਹੋਏ ਹਨ।

ਕਾਦੀ ਕੂੜੁ ਬੋਲਿ ਮਲੁ ਖਾਇ॥
ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ ਤੀਨੇ ਓਜਾੜੇ ਕਾ ਬੰਧੁ॥

(ਅੰਗ 662)

ਤੇ ਵੇਖਿਆ ਕਿ ਰਾਜੇ ਵੀ ਕਸਾਈ ਬਣ ਚੁੱਕੇ ਹਨ। ਮਨੁੱਖਤਾ ਪੂਰੀ ਇਸ ਅੰਧਕਾਰ ਵਿੱਚ ਦੁੱਖੀ ਹੈ ਤੇ ਕੁਰਲਾ ਰਹੀ ਹੈ। ਕਿਸ ਤਰ੍ਹਾਂ ਮਨੁੱਖਤਾ ਨੂੰ ਇਹਨਾਂ ਦੇ ਚੁੰਗਲ ਵਿੱਚੋਂ ਕੱਢ ਕੇ ਕਲਿਆਣ ਕੀਤਾ ਜਾ ਸਕਦਾ ਹੈ?

ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜ ਅਮਾਵਸ ਸਚੁ ਚੰਦ੍ਰਮਾਂ ਦੀਸੈ ਨਹੀ ਕਹਿ ਚੜਿਆ॥
ਹਉ ਭਾਲਿ ਵਿਕੁੰਨੀ ਹੋਈ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥

(ਅੰਗ 145)

ਜਿਵੇਂ ਇਤਿਹਾਸ ਦੱਸਦਾ ਹੈ, ਉਹ ਸਮਾਧੀ ਰੂਪ ਵਿੱਚ ਅਕਾਲ ਪੁਰਖ ਦੇ ਦਰਬਾਰ ਵਿੱਚ ਪੁੱਜੇ ਤੇ ਵਾਪਸ ਆਕੇ ਵੇਈਂ ਨਦੀ ਦੇ ਕਿਨਾਰੇ ਪੂਰੀ ਮਨੁੱਖਤਾ ਨੂੰ ਦਸਿਆ ਕਿ ਸੱਚ ਕੀ ਹੈ? ਅਕਾਲ ਪੁਰਖ , ਈਸ਼ਵਰ, ਅੱਲਾ ਕੀ ਹਨ? ਉਸ ਦੇ ਗੁਣ ਮੂਲ ਮੰਤਰ ਉਚਾਰ ਕੇ ਦਸਿਆ ਤੇ ਨਾਲ ਹੀ ਕਿਹਾ, "ਨਾ ਕੋਈ ਹਿੰਦੂ ਨਾ ਮੁਸਲਮਾਨ" ਏਕ ਪਿਤਾ ਏਕਸ ਕੇ ਹਮ ਬਾਰਕ॥ (ਅੰਗ 699)

ਬੇਸ਼ੱਕ ਸਾਡੇ ਸਰੂਪ ਤੇ ਰੰਗ ਵੱਖਰੇ-ਵੱਖਰੇ ਹਨ, ਪਰ ਸਭ ਉਸ ਦੀ ਕਿਰਤ ਤੇ ਰਚਨਾਂ ਹੈ ਤੇ ਸਾਰੀ ਰਚਨਾਂ ਵਿੱਚ ਉਹ ਆਪ ਹੀ ਵੱਸਦਾ ਹੈ, ਜਿਸ ਨੂੰ ਨਾਮ ਕਹਿੰਦੇ ਹਨ।

ਨਾਮ ਕੇ ਧਾਰੇ ਸਗਲੇ ਜੰਤ॥
ਨਾਮ ਕੇ ਧਾਰੇ ਖੰਡ ਬ੍ਰਹਮੰਡ॥

ਨਾਮ ਕੇ ਧਾਰੇ ਸਿਮ੍ਰਿਤ ਬੇਦ ਪੁਰਾਨ॥
ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥
ਨਾਮ ਕੇ ਧਾਰੇ ਆਗਾਸ ਪਾਤਾਲ॥
ਨਾਮ ਕੇ ਧਾਰੇ ਸਗਲ ਅਕਾਰ॥

(ਸੁਖਮਨੀ ਸਾਹਿਬ ਅੰਗ 284)

ਸਾਰੇ ਅਕਾਰ ਧਾਰ ਕੇ ਖੁਦ ਵਿੱਚ ਵਿਦਮਾਨ ਹੈ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

(ਅੰਗ 463)

ਜਦ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਬਾਣੀ ਦੀ ਸਮਝ ਆ ਜਾਵੇਗੀ ਫਿਰ ਸਾਡੇ ਵਿੱਚ ਏਕਤਾ, ਭਾਈਚਾਰਾ, ਸਾਂਝੀਵਾਲਤਾ ਦਾ ਵਾਤਾਵਰਨ ਪੈਦਾ ਹੋ ਜਾਵੇਗਾ। ਮੈਂ ਤੇ ਸਾਡੇ ਵਿੱਚ ਜਾਤ ਪਾਤ, ਊਚ-ਨੀਚ, ਰੰਗ-ਭੇਦ, ਨਫਰਤ ਖਤਮ ਹੋ ਜਾਣਗੀਆਂ। ਹਉਮੈ ਦੀ ਕੰਧ, ਜੋ ਸਮੂਹਿਕ ਹਿੱਤਾਂ ਦਾ ਵਿਰੋਧ ਕਰਦੀ ਹੈ ਤੇ ਨਿੱਜੀ ਸਵਾਰਥ ਦਾ ਕਾਰਨ ਬਣਦੀ ਹੈ, ਨੂੰ ਸ਼ਹਿ ਦਿੰਦੀ ਹੈ ਤੇ ਅਖੀਰ ਵਿੱਚ ਸਾਡੇ ਆਪਸੀ ਝਗੜੀਆਂ ਕਲੇਸ਼ਾਂ ਦਾ ਭਿਆਨਕ ਰੂਪ ਧਾਰ ਕੇ ਨਾਸ਼ ਦਾ ਕਾਰਨ ਬਣਦੀ ਹੈ, ਟੁੱਟ ਜਾਵੇਗੀ। ਅੱਜ ਅਸੀਂ ਸਾਰੇ ਸੰਸਾਰ 'ਤੇ ਝਾਤੀ ਮਾਰੀਏ ਸਾਰੇ ਫਸਾਦਾਂ ਦੀ ਜੜ੍ਹ (ਜੋ ਕਿਸੇ ਵੀ ਕਿਸੇ ਦੇ ਪੈਦਾ ਹੋਣ) ਇਹ ਹੀ ਮੂਲ ਕਾਰਨ ਹੈ। ਨਾਨਕ ਨਾਮ ਇੱਕ ਸੁਖਾਲਾ ਮਾਰਗ ਹੈ।

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥1॥

(ਅੰਗ 462)

ਧੰਨ ਧੰਨ ਗੁਰੂ ਨਾਨਕ ਦੇਵ ਜੀ ਦੀ ਘਾਲਣਾ ਜਿੰਨ੍ਹਾਂ ਨੇ ਇਕ ਸੱਚਾ ਸੁੱਚਾ ਮਾਰਗ ਦਿੱਤਾ ਹੈ, ਜੋ ਅੱਜ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿੱਚ ਸਾਡੀ ਅਗਵਾਈ ਕਰਦਾ ਹੈ (ਤੇ ਕਰ ਰਿਹਾ ਹੈ ਤੇ ਰਹਿੰਦੀ ਦੁਨੀਆਂ ਤੱਕ ਕਰੇਗਾ) ਗੁਰੂ ਗ੍ਰੰਥ ਸਾਹਿਬ ਸਾਰੇ ਸੰਸਾਰ ਦਾ ਸਾਂਝਾ ਗ੍ਰੰਥ ਹੈ ਜੋ ਪੂਰੀ ਲੋਕਾਈ ਨੂੰ ਆਪਣੀ ਨਿੱਘੀ ਗੋਦ ਵਿੱਚ ਲੈ ਕੇ ਸਾਨੂੰ ਭਵਜਲ ਸਾਗਰ ਸੰਸਾਰ ਤੋਂ ਸਫਲ ਤੇ ਸੁਖਦਾਈ ਯਾਤਰਾ ਕਰਨ 'ਤੇ ਮਾਰਗ ਦੇ ਕੇ ਅਗਵਾਈ ਕਰਦਾ ਹੈ।

ਗੁਰੂ ਗ੍ਰੰਥ ਸਹਿਬ ਜੀ ਦੇ ਮੁੱਖ ਬਿੰਦੂ ਇਹ ਹਨ:-

1. ਰੱਬ (ਅਕਾਲ ਪੁਰਖ) ਤੇ ਰਬਤਾ (ਰਚਨਾਂ) ਨੂੰ ਸਮਝਿਆ ਜਾਵੇ ਕਿ ਉਹ ਕੀ ਹੈ?
2. ਰਚਨਾਂ ਜੋ ਇੱਕ ਛਲਾਵਾ ਹੈ (ਜੈਸੇ ਜਲ ਮਹਿ ਕਮਲ ਨਿਰਲੇਪ) ਦੇ ਵਾਂਗ ਜੀਵਨ ਦਾ ਸਫਰ ਤਹਿ ਕੀਤਾ ਜਾਵੇ।
3. ਕਰਮ ਕਾਡਾਂ, ਭਰਮਾਂ ਤੋਂ ਦੂਰ ਰਹਿ ਕੇ ਜੋ ਹਉਮੈ ਵਿਕਸਤ ਕਰਦੀ ਹੈ, ਉਸਾਰੂ ਸਿਧਾਂਤਕ ਜੀਵਨ ਬਣਾ ਕੇ ਮਾਨਵ ਹਿੱਤਾਂ ਵਿੱਚ ਲਾਇਆ ਜਾਵੇ।
4. ਸੱਚੀ ਸੁੱਚੀ ਕਿਰਤ ਕਮਾਈ ਕਰਕੇ ਦਸਵੰਧ ਕਲਿਆਣਕਾਰੀ ਕੰਮਾਂ 'ਤੇ ਲਾਈ ਜਾਵੇ।
5. ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਜੀਵਨ ਢਾਲ ਕੇ ਸਵੈਮਾਨ ਤੇ ਪੂਰੀ ਆਜ਼ਾਦੀ ਦਾ ਜੀਵਨ ਬਿਤਾਇਆ ਜਾਵੇ।

ਸਿਮਰਨ ਰੱਬ ਦੀ ਸਰਬ ਵਿਆਪੀ ਹੋਂਦ ਨੂੰ ਜਾਨਣਾਂ ਤੇ ਮਾਨਣਾਂ ਹੈ। ਰੱਬ ਹੁਕਮ ਦੀ ਪਹਿਚਾਣ ਹੈ:-

ਨਾਇ ਮੰਨਿਐ ਦੁਰਮਤਿ ਗਈ, ਮਤਿ ਪਰਗਟੀ ਆਇਆ॥
ਨਾਇ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥
ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ॥
ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ॥
ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ॥

(ਅੰਗ 1242)

ਸੰਸਾਰ ਰੋਗੀ ਨਾਮੁ ਦਾਰੂ ਮੈਲ ਲਾਗੈ ਸਚੁ ਬਿਨਾ॥

(ਰਾਗ ਧਨਾਸਰੀ)

ਨਾਮ ਜਪਣ ਦੀ ਵਿਧੀ ਜਪੁਜੀ ਸਾਹਿਬ ਦੀਆਂ ਮੁੱਢਲੀਆਂ ਪੌੜੀਆਂ ਤੇ ਰਹਿਤ ਮਰਿਆਦਾ ਵਿੱਚ ਬਹੁਤ ਹੀ ਵਿਸਤਾਰ ਨਾਲ ਤੇ ਸੁਚੱਜੇ ਤਰੀਕੇ ਨਾਲ ਦਿੱਤੀ ਹੈ। ਇਸ ਤੋਂ ਇਲਾਵਾ ਸਾਨੂੰ ਕੁੱਝ ਕਰਨ ਦੀ ਲੋੜ ਨਹੀਂ ਹੈ। ਅਕਾਲ ਪੁਰਖ ਕੀ ਹੈ? ਉਸਦੀ ਵਿਆਖਿਆ ਮੂਲ ਮੰਤਰ ਵਿੱਚ ਦਿੱਤੀ ਗਈ ਹੈ, ਜੋ ਪੂਰੀ ਗੁਰਬਾਣੀ ਦਾ ਮੂਲ ਹੈ। ਜਿਵੇਂ :-

1. ॥ਜਪੁ॥ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ॥
2. ਜਪਣਾ ਕਿਸ ਨੂੰ ਹੈ? ਥਾਪਿਆ ਨਾ ਜਾਇ ਕੀਤਾ ਨਾ ਹੋਇ॥ ਆਪੇ ਆਪ ਨਿਰੰਜਨ ਸੋਇ॥
3. ਮੂਹੌਂ ਕਿ ਬੋਲਣੁ ਜਿਤੁ ਸੁਣਿ ਧਰੇ ਪਿਆਰ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥

ਪਹਿਲੇ ਪਹਿਰ ਉਠ ਕੇ ਇਸ਼ਨਾਨ ਕਰਕੇ ਵਾਹਿਗੁਰੂ

ਨਾਲ ਜੁੜਨਾਂ 'ਤੇ ਸਿਫਤ ਸਲਾਹ ਕਰਨਾ ਬੜਾ ਹੀ ਉਪਯੋਗੀ ਸਮਾਂ ਹੁੰਦਾ ਹੈ। ਕਾਇਨਾਤ ਸਾਰੀ ਸਮਾਧੀ ਰੂਪ ਵਿੱਚ ਹੁੰਦੀ ਹੈ। ਮਾਨਸਿਕ ਤੇ ਸਰੀਰਕ ਤੌਰ 'ਤੇ ਜੀਵ ਉਸਦੇ ਗੁਣ ਗਾਉਣ ਵਿੱਚ ਸਮਰੱਥ ਹੁੰਦਾ ਹੈ। ਭਗਤ ਜਨ ਤੇ ਪਰਿੰਦੇ ਵੀ ਇਸ ਸਮੇਂ ਦਾ ਲਾਭ ਮਾਣਦੇ ਹਨ।

ਪਹਿਲੈ ਪਹਰੈ ਫੂਲੜਾ ਫੁਲ ਭੀ ਪਛਾ ਰਾਤਿ॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥
(ਅੰਗ 1384)

ਪਰਮਾਤਮਾ ਨੇ ਰਚਨਾ ਵੀ ਇਸ ਸਮੇਂ ਸਮਾਧੀ ਵਿਚੋਂ ਬਾਹਰ ਆ ਕੇ ਰਚੀ ਸੀ। ਗੁਰਬਾਣੀ ਵਿੱਚ ਸੁਣਨ ਤੇ ਮੰਨਣ 'ਤੇ ਬਹੁਤ ਜ਼ਿਆਦਾ ਜ਼ੋਰ ਦਿੱਤਾ ਹੈ। ਗੁਰਬਾਣੀ ਕੋਈ ਮੰਤਰ ਨਹੀਂ ਹੈ, ਇੱਕ ਸਫਲ ਜੀਵਨ ਬਿਤਾਉਣ ਦਾ ਉਪਦੇਸ਼ ਤੇ ਮਾਰਗ ਹੈ।

ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥
ਸਭ ਗੁਣ ਤੇਰੇ ਮੈ ਨਾਹੀ ਕੋਈ॥
ਵਿਣੁ ਗੁਣ ਕੀਤੇ ਭਗਤਿ ਨ ਹੋਇ॥
(ਜਪੁ ਜੀ ਸਾਹਿਬ ਅੰਗ 4)

ਇਥੇ ਹੀ ਬੱਸ ਨਹੀਂ, ਜੀਵ ਗੁਰਬਾਣੀ ਸੁਣਨ ਤੇ ਮੰਨਣ ਨਾਲ ਗੁਰਮੁਖਿ ਬਣ ਜਾਂਦਾ ਹੈ। ਉਹ ਸਿਰਫ ਅਕਾਲ ਪੁਰਖ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਦਾ ਹੈ। ਆਪਣੀ ਮੱਤ ਤਿਆਗ ਕੇ ਗੁਰਮਤਿ ਦਾ ਧਾਰਨੀ ਹੋ ਜਾਂਦਾ ਹੈ। ਹੋਰ ਕਿਸੇ ਇਸ਼ਟ ਨੂੰ ਭਾਵ ਦੇਹਧਾਰੀ ਗੁਰੂ ਨੂੰ ਵੀ ਨਹੀਂ ਮੰਨਦਾ ਤੇ ਨਾ ਹੀ ਪੂਜਦਾ ਹੈ। ਸਾਰੀਆਂ ਭਟਕਣਾਂ ਤੇ ਭੱਜ ਦੌੜ 'ਤੇ ਵਿਸ਼ਰਾਮ ਲੱਗ ਜਾਂਦਾ ਹੈ।

ਮਨ ਮੰਦਰ ਤਨੁ ਵੇਸ ਕਲੰਦਰ ਘਟ ਹੀ ਤੀਰਥਿ ਨਾਵਾ॥
ਏਕ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥
(ਅੰਗ 795)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਬ੍ਰਹਮ ਗਿਆਨ ਦਾ ਸਾਗਰ ਹੈ। ਕਈ ਮਹਾਂ ਪੁਰਖਾਂ ਦੇ ਵਿਚਾਰ ਗੁਰੂ ਸਾਹਿਬ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਨੇ ਕਲਮ ਬੰਦ ਕਰਕੇ ਆਦਿ ਗ੍ਰੰਥ ਦੇ ਸਰੂਪ ਦਾ ਪ੍ਰਕਾਸ਼ ਕੀਤਾ ਤੇ ਆਪ ਥੱਲੇ ਸੌਣ ਲੱਗ ਪਏ। ਜਿਸਦਾ ਮਹੱਤਵ ਤੇ ਮਹਾਨਤਾ ਆਪ ਨੇ ਮੁੰਦਾਵਣੀ ਮਹਲਾ 5 ਵਿੱਚ (ਥਾਲ ਵਿਚਿ ਤਿੰਨਿ ਵਸਤੂ ਪਾਈਓ...) ਵਿੱਚ ਦੱਸਿਆ ਹੈ। ਇਹ ਗ੍ਰੰਥ ਏਨਾ ਗਹਿਰਾ ਸਮੁੰਦਰ ਹੈ ਜਿਸਦੀ ਗਹਿਰਾਈ ਨੇ ਵਿਚਾਰਧਾਰਾ ਅਧਿਆਤਮਿਕ ਰੁਚੀ ਰੱਖਣ ਵਾਲੇ ਜਿੰਨ੍ਹਾਂ ਵਿੱਚ ਅਥਾਹ ਸ਼ਰਧਾ, ਨਾਮ ਨਾਲ ਪ੍ਰੇਮਾਂ ਭਗਤੀ ਹੈ, ਸਹੀ ਵਿਆਖਿਆ ਕਰ ਸਕਦੇ ਹਨ। ਅਜਿਹੇ ਪਹੁੰਚੇ ਹੋਏ ਵਿਅਕਤੀਆਂ ਦੇ ਮੁਖਾਰਬਿੰਦ ਵਿਚੋਂ ਕਥਾ ਦੇ ਸਮੇਂ ਮੋਤੀ ਬਣਕੇ ਸਾਗਰ ਦੀਆਂ ਲਹਿਰਾਂ ਵਾਂਗ ਤਰੰਗਾਂ ਬਣ ਕੇ ਸ਼ਬਦ ਕਿਰਦੇ ਹਨ। ਭੱਠੀ ਵਿੱਚ ਤੜਪਦੀ ਮਾਇਆ ਵਿੱਚ ਗ੍ਰਸਤ ਮਨਾਂ ਨੂੰ ਸਾਵਣ ਦੀਆਂ ਠੰਡੀਆਂ ਬੂੰਦਾ ਵਾਂਗ ਠੰਢ ਪਹੁੰਚਾਉਂਦੇ ਹਨ। ਅੱਜ ਸਾਨੂੰ ਜ਼ਰੂਰਤ ਹੈ ਅਜਿਹੇ ਕਥਾ ਵਾਚਕਾਂ ਦੀ।

ਅੱਜ ਕੱਲ੍ਹ ਵੇਖਦੇ ਹਾਂ, ਹਰ ਇੱਕ ਕਥਾ ਵਾਚਕ ਬਣਿਆ ਫਿਰਦਾ ਹੈ। ਉਹ ਇੱਕ ਦੋ ਸਲੋਕਾਂ ਨੂੰ ਲੈ ਕੇ ਸੰਗਤ ਵਿੱਚ ਕਥਾ ਕਰਦੇ ਹਨ ਜਿਸ ਨੂੰ ਅਸੀਂ ਅਨੁਵਾਦ (ਤਰਜਮਾਂ) ਕਹਿ ਸਕਦੇ ਹਾਂ। ਇਹਨਾਂ ਦੇ ਵਿਚਾਰ ਗੁਰਬਾਣੀ ਭਾਵਨਾਂ ਤੋਂ ਖਾਲੀ ਹੁੰਦੇ ਹਨ, ਜਿਵੇਂ ਕਥਾ ਵਾਚਕ ਜਦੋਂ:-

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਅੰਗ 12)

ਦੇ ਅਰਥ ਕਰਦਾ ਹੈ। ਮਨੁਖਾ ਦੇਹੀ ਜੋ ਮਿਲੀ ਹੈ ਨਾਮ ਜਪਣ ਤੇ ਸਿਮਰਨ ਵਾਸਤੇ ਹੈ, ਬਾਕੀ ਤੇਰੇ ਸਾਰੇ ਕੰਮ ਧੰਦੇ ਮੋਹ ਮਾਇਆ ਵਿੱਚ ਫਸ ਕੇ ਕਰ ਰਿਹੈ ਹੈ, ਬੇ ਅਰਥ ਹਨ। ਮਹਿਲ ਮਾੜੀਆਂ, ਦਾਰਾਮੀਤ, ਮਾਤਾ-ਪਿਤਾ, ਇਥੋਂ ਤੱਕ ਕੇ ਤੇਰਾ ਸੋਹਣਾਂ ਸਰੀਰ ਅਖੀਰ ਦੇ ਸਮੇਂ ਸਾਥ ਛੱਡ ਦਿੰਦਾ ਹੈ। ਸਿਰਫ ਨਾਮ ਸਿਮਰਨ ਹੀ ਤੈਨੂੰ ਭਵਜਲ ਸਾਗਰ ਤੋਂ ਪਾਰ ਲੰਘਾ ਸਕਦਾ ਹੈ। ਸਾਧਕ/ਸਰੋਤਾ ਇਹ ਸਭ ਕੁੱਝ ਸੁਣ ਕੇ ਦੁਬਿਧਾ ਵਿੱਚ ਫਸ ਜਾਂਦਾ ਹੈ ਕਿ ਜੀਵ ਆਪਣੀ ਜੀਵਿਕਾ ਚਲਾਉਣ ਲਈ ਕਿਰਤ ਕਮਾਈ ਨਾ ਕਰੇ? ਪਰਵਾਰਿਕ/ ਸਮਾਜਿਕ ਜਿੰਮੇਵਾਰੀਆਂ ਨਾ ਨਿਭਾਵੇ? ਕੀ ਸਭ ਕੁੱਝ ਛੱਡ ਕੇ ਦਿਨ ਰਾਤ ਲਗਾਤਾਰ ਸਿਮਰਨ ਹੋ ਸਕਦਾ ਹੈ? ਜੋ ਮੁਮਕਿਨ ਨਹੀਂ ਹੈ। ਸਿਮਰਨ ਦਾ ਅਰਥ ਗੁਰਮੁਖਿ ਬਣਨਾ ਹੈ। ਗੁਰਬਾਨੀ ਦਾ ਫੁਰਮਾਨ ਹੈ:-

'ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ'

ਨਾਮ ਨੂੰ ਮਨ ਵਿੱਚ ਵਸਾਉਣ ਦੀ ਲੋੜ ਹੈ। ਗੁਰਬਾਣੀ ਉਪਦੇਸ਼ਾਂ 'ਤੇ ਅਮਲ ਕਰਨ ਦੀ ਲੋੜ ਹੈ।

ਜਿਵੇਂ ਗੁਰਬਾਣੀ ਫੁਰਮਾਨ ਹੈ:-
ਮੁਖਹੁ ਹਰਿ ਹਰਿ ਸਭੁ ਕੋ ਕਰੈ
ਵਿਰਲੈ ਹਿਰਦੈ ਵਸਾਇਆ।
ਨਾਨਕ ਜਿਨ ਕੈ ਹਿਰਦੈ ਵਸਿਆ
ਮੋਖ ਮੁਕਤਿ ਤਿਨ੍ ਪਾਇਆ॥8॥2॥

(ਅੰਗ 565)

ਭੋਲੇ ਕਥਾ ਵਾਚਕ ਨੂੰ ਸ਼ਾਇਦ ਇਹ ਨਹੀਂ ਪਤਾ, ਸਿਮਰਨ ਤਾਂ ਹਰ ਵੇਲੇ ਸਾਡੇ ਮਨਾਂ ਵਿੱਚ ਹੋ ਰਿਹਾ ਹੈ। ਸਬਦ ਤਾਂ ਲਗਾਤਾਰ ਨਿਰੰਤਰ ਸਾਡੇ ਮਨ ਵਿੱਚ ਚੱਲ ਰਿਹਾ ਹੈ। ਸਿਰਫ ਸੁਚੇਤ ਹੋਣ ਦੀ ਲੋੜ ਹੈ। ਪਰ ਅਸੀਂ ਅਚੇਤ ਰਹਿੰਦੇ ਹਾਂ।

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨ ਕਰੈ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥ (ਅੰਗ 1372)

ਕਈ ਕਥਾ ਕਰਨ ਵਾਲਿਆਂ ਦੀ ਕੋਸ਼ਿਸ਼ ਰਹਿੰਦੀ ਹੈ ਕਿ ਇਹਨਾਂ ਨੂੰ (ਪਰਾਇਮ ਟਾਇਮ) 'ਤੇ ਜਦ ਸੰਗਤ ਵੱਧ ਤੋਂ ਵੱਧ ਕੀਰਤਨ ਦਰਬਾਰ ਵਿੱਚ ਹੋਵੇ ਤਾਂ, ਟਾਇਮ ਲਿਆ ਜਾਵੇ। ਇਸ ਤੋਂ ਇਲਾਵਾ ਦਿੱਤੇ ਸਮੇਂ ਤੋਂ ਬਾਦ ਵੀ ਫਤਹਿ ਬੁਲਾਉਣ ਵਿੱਚ 5-10 ਮਿੰਟ ਲਗਾ ਦਿੰਦੇ ਹਨ ਤਾਂ ਕਿ ਬਹੁਤੀ ਮਾਇਆ ਬਟੋਰ ਲਈ ਜਾਵੇ। ਭਰੀ ਹੋਈ ਟੋਕਰੀ ਬੈਗ ਵਿੱਚ ਪਾ ਕੇ ਦੂਸਰੇ ਗੁਰਦੁਆਰਾ ਸਾਹਿਬ ਲਈ ਚਾਲੇ ਪਾ ਦਿੰਦੇ ਹਨ। ਅੱਜ ਦਾ ਸਾਧਕ ਤੇ ਸੰਗਤ ਬਹੁਤ ਸੂਝਵਾਨ ਹੈ ਤੇ ਉਹ ਸਾਰਾ ਕੁੱਝ ਵੇਖ ਕੇ ਸੋਚਦਾ ਹੈ ਕਿ ਸਾਨੂੰ ਕੀ ਉਪਦੇਸ਼ ਦੇ ਗਿਆ ਤੇ ਆਪ...?

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥ (ਅੰਗ 56)

ਕਈ ਸਾਧਕ ਤੇ ਸਰੋਤੇ ਇਹ ਸਭ ਹਾਲਤ ਵੇਖ ਕੇ ਗੁਰਦੁਆਰਾ ਸਾਹਿਬ ਨੂੰ ਤਿਲਾਂਜਲੀ ਦੇ ਦਿੰਦੇ ਹਨ। ਖਾਸ ਕਰਕੇ ਨਵੀਂ ਪੀੜ੍ਹੀ ਤਾਂ ਇਸੇ ਕਰਕੇ ਹੀ ਬੇ ਮੁੱਖ ਹੋਈ ਜਾ ਰਹੀ ਹੈ। ਸਿੱਖ ਸਰੂਪ ਤਾਂ ਇੱਕ ਪਾਸੇ ਰਿਹਾ, ਸਿੱਖੀ ਵਿਚਾਰਧਾਰਾ ਤੋਂ ਵੀ ਦੂਰ ਹੁੰਦੇ ਜਾ ਰਹੇ ਹਨ। ਸਾਡੇ ਗੁਰਦੁਆਰਿਆਂ ਦੇ ਵਿੱਚ ਗਿਆਨੀਆਂ, ਪਾਠੀਆਂ, ਡੇਰੇਦਾਰਾਂ, ਡੇਰੇ ਦੇ ਸਾਧਾਂ, ਮਹੰਤਾਂ ਦੀ ਇਹੋ ਹਾਲਤ ਹੈ।

ਅੱਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹਾਲਾਤ ਵੱਧ ਖਰਾਬ ਹੋ ਚੁੱਕੇ ਹਨ। ਇਹ ਨਹੀਂ ਚਾਹੁੰਦੇ ਕਿ ਸੰਗਤ ਗੁਰਬਾਣੀ ਦੇ ਸਹੀ ਅਰਥ ਸਮਝੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਦੱਸੇ ਹੋਏ ਉਪਦੇਸ਼ਾਂ 'ਤੇ ਚੱਲੇ। ਸੰਗਤਾਂ ਨੂੰ ਗੁਰਬਾਣੀ ਤੋਂ ਦੂਰ ਰੱਖਣਾਂ ਚਾਹੁੰਦੇ ਹਨ ਤਾਂ ਕਿ ਸੰਗਤ ਵਹਿਮਾਂ ਭਰਮਾਂ ਤੇ ਕਰਮ ਕਾਡਾਂ ਵਿੱਚ ਫਸੀ ਰਹੇ ਤੇ ਇਹਨਾਂ ਦਾ ਧੰਦਾ ਤੇ ਦੁਕਾਨਦਾਰੀ ਚੱਲਦੀ ਰਹੇ। ਸੰਗਤਾਂ ਦੀ ਸੱਚੀ ਸੁੱਚੀ ਪਸੀਨੇ ਦੀ ਕਮਾਈ ਵਿੱਚ ਇਹ ਆਪਣਾ ਜੀਵਨ ਪੂਰੈ ਐਸ਼ੋ ਅਰਾਮ ਵਿੱਚ ਬਿਤਾ ਸਕਣ।

ਅੱਜ ਦੇ ਸਮੇਂ ਦੀ ਹਰ ਸਹੂਲਤ ਦਾ ਅਨੰਦ ਮਾਣ ਸੱਕਣ। ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੇ ਧਾਰਮਿਕ ਗੁਰੂਆਂ ਨੂੰ ਉਸ ਸਮੇਂ ਸਖਤ ਸ਼ਬਦਾਂ ਵਿੱਚ ਗੁਰਬਾਣੀ ਦੇ ਸਲੋਕ ਉਚਾਰ ਕੇ ਨਿੰਦਿਆ ਤੇ ਭੰਡਿਆ ਸੀ:-

ਗੁਰੂ ਪੀਰ ਸਦਾਏ ਮੰਗਣ ਜਾਏ॥
ਤਾ ਕਿ ਮੂਲ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਹੁ ਨਾਨਕ ਰਾਹੁ ਪਛਾਣੈ ਸੇਇ॥

(ਅੰਗ 1245)

ਦਾਸ ਇਹਨਾਂ ਸੱਜਣਾਂ ਗਿਆਨੀਆਂ ਤੇ ਕਥਾ ਵਾਚਕਾਂ ਨੂੰ ਬੇਨਤੀ ਕਰਦਾ ਹੈ ਕਿ ਸੰਗਤ ਨੂੰ ਉਪਦੇਸ਼ ਦੇਣ ਕਿ ਰਹਿਤ ਮਰਿਆਦਾ ਮੁਤਾਬਿਕ ਪੰਜ ਬਾਣੀਆਂ ਜਿਸ ਨੂੰ ਨਿਤਨੇਮ ਕਹਿੰਦੇ ਹਾਂ, ਪਾਠ ਕਰਿਆ ਕਰਨ ਤੇ ਵੀਚਾਰਿਆ ਕਰਨ ਤੇ ਆਪਣੇ ਨੈਤਿਕ ਜੀਵਨ ਵਿੱਚ ਢਾਲਣ ਦਾ ਯਤਨ ਕਰਨ ਇਹ ਹੀ ਸੁਖਾਲਾ ਮਾਰਗ ਹੈ।

ਆਖਰ ਵਿੱਚ ਖਾਸ ਕਰਕੇ ਸਤਿਕਾਰਯੋਗ ਬੀਬੀਆਂ, ਮਾਈਆਂ, ਭੈਣਾਂ ਨੂੰ ਬੇਨਤੀ ਕਰਦਾ ਹਾਂ ਕਿ ਆਪ ਅਜਿਹੇ ਗਿਆਨੀਆਂ/ਡੇਰੇਦਾਰਾਂ ਸਾਧਾਂ ਮਹੰਤਾਂ ਤੋਂ ਦੂਰ ਰਹਿ ਕੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਉਪਦੇਸ਼ਾਂ ਨੂੰ ਗ੍ਰਹਿਣ ਕਰੋ ਤੇ ਬੱਚਿਆਂ ਨੂੰ ਗੁਰਬਾਣੀ ਤੇ ਸਿੱਖ ਇਤਿਹਾਸ ਤੋਂ ਜਾਣੂ ਹੋਵੋ ਤੇ ਕਰਵਾਓ, ਜੋ ਸਫਲ ਜੀਵਨ ਮਾਰਗ ਹੈ।

***ਬੇਨਤੀ:-***

***ਹਰ ਨਿਤਨੇਮ ਕਰਨ ਵਾਲੇ ਨੂੰ ਰਹਿਤ ਮਰਿਆਦਾ ਜ਼ਰੂਰ ਪੜ੍ਹਨੀ ਚਾਹੀਦੀ ਹੈ।***

◆◆◆◆

0141-235-1415



# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ

## (ਭਾਗ-3) ਲੜੀਵਾਰ

ਅਮਰੀਕ ਸਿੰਘ ਸ਼ੇਰ ਖਾਂ

*ਸ ਅਮਰੀਕ ਸਿੰਘ ਸ਼ੇਰ ਖ਼ਾਂ ਬਹੁਤ ਹੀ ਸੁਲਝਿਆ ਹੋਇਆ ਪੰਜਾਬੀ ਅਧਿਆਪਕ ਹੈ। ਦਮਦਾਰ ਕਹਾਣੀਕਾਰ ਹੈ ਜਿਸ ਨੂੰ ਆਪਣੀ ਗੱਲ ਕਹਿਣ ਦਾ ਵਲ ਆਉਂਦਾ ਹੈ ਤੇ ਹਰ ਵਿਸ਼ੇ ਦੀ ਪੇਸ਼ਕਾਰੀ ਇਸ ਅੰਦਾਜ਼ ਵਿੱਚ ਪੇਸ਼ ਕਰਦਾ ਹੈ ਕਿ ਪੜ੍ਹਨ ਵਾਲਾ ਮੰਤਰ-ਮੁਗਧ ਹੋ ਜਾਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਉਹਨਾਂ ਦੀਆਂ ਧਾਰਮਿਕ ਵਿਸ਼ਿਆਂ ਨਾਲ ਸਬੰਧਤ ਸਮਾਜ ਤੇ ਨੌਜਵਾਨ ਵਰਗ ਨੂੰ ਸਹੀ ਸੇਧ ਵਾਲੀਆਂ ਕਹਾਣੀਆਂ ਛਪਦੀਆਂ ਰਹਿੰਦੀਆਂ ਹਨ। ਪਾਠਕਾਂ ਵਲੋਂ ਬਹੁਤ ਹੀ ਖਾਸ ਹੁੰਗਾਰਾ ਮਿਲਿਆ ਹੈ। ਜੇ ਇਹ ਕਹਿ ਲਿਆ ਜਾਵੇ ਸ. ਅਮਰੀਕ ਸਿੰਘ ਜੀ ਦਾ ਇਹ ਉਪਰਾਲਾ ਸਮਾਜਿਕ ਬੁਰਾਈਆਂ ਨੂੰ ਆਪਣੇ ਢੰਗ ਨਾਲ ਉਭਾਰਨ ਵਿੱਚ ਸਫਲ ਹੋਇਆ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਆਪਣੇ ਇਸ ਲਹਿਜੇ ਪੱਖੋਂ ਉਹਨਾਂ ਦੀ ਵੱਖਰੀ ਪਹਿਚਾਣ ਬਣ ਗਈ ਏ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਹੌਸਲੇ ਇਸੇ ਤਰ੍ਹਾਂ ਬੁਲੰਦ ਰਹਿਣ ਦੀ ਅਰਦਾਸ ਕੀਤੀ ਜਾਂਦੀ ਹੈ।*

*ਇਸੇ ਕੜੀ ਦੇ ਤਹਿਤ "ਸਤਿਆਮੇਵ-ਜਯਤੇ" ਦੀਆਂ ਕੜੀਆਂ ਨੂੰ ਆਪਣੇ ਹੀ ਅੰਦਾਜ਼ ਵਿੱਚ ਪਾਠਕਾਂ ਤੀਕ ਪੁੱਜਦਾ ਕਰਨਾ ਉਹਨਾਂ ਦੀ ਇਕ ਵੱਡੀ ਪ੍ਰਾਪਤੀ ਹੈ। ਲਗਦੈ, ਗਿਆਨੀ ਦਿੱਤ ਸਿੰਘ ਜੀ ਦੀ ਤਰ੍ਹਾਂ ਸਮਾਜ ਵਿਚਲੀਆਂ ਜਟਿੱਲ ਬੁਰਾਈਆਂ ਨੂੰ ਖਤਮ ਕਰਨਾ ਉਹਨਾਂ ਨੇ ਆਪਣਾ ਮਿਸ਼ਨ ਬਣਾ ਲਿਆ ਹੈ। (ਮੁੱਖ ਸੰਪਾਦਕ)*

ਆਮਿਰ ਖਾਨ ਨੇ ਆਪਣੇ ਸ਼ੋਅ ਦੀ ਤੀਜੀ-ਕੜੀ ਦਾ ਆਗਾਜ਼ ਪਹਿਲਾਂ ਦੀ ਤਰ੍ਹਾਂ ਹੀ ਇੱਕ ਹੋਰ ਭਖਦੇ ਮਸਲੇ ਰਾਹੀਂ ਕੀਤਾ ਹੈ।

ਇਸ ਮਸਲੇ ਦੀ ਰੂਪ ਰੇਖਾ ਬੰਨ੍ਹਦਿਆਂ ਉਹ ਬੜੇ ਭਾਵ-ਪੂਰਤ ਲਫਜ਼ਾਂ ਚ ਬਿਆਨ ਕਰਦਾ ਹੈ ਕਿ ਹਿੰਦੁਸਤਾਨ ਚ ਕ੍ਰਿਕਟ ਦੀ ਬੜੀ ਮਹਿਮਾ ਹੈ, ਇਵੇਂ ਹੀ ਸਿਨਮੇ ਲਈ ਵੀ ਬੜੀ ਉਤਸੁਕਤਾ ਹੈ ਪਰ ਇੱਕ ਹੋਰ ਐਸੀ ਚੀਜ਼ ਹੈ ਜੀਹਦੇ ਬਾਰੇ ਹਰ ਹਿੰਦੁਸਤਾਨੀ ਸੁਰਤ ਸੰਭਾਲਦਿਆਂ ਹੀ ਅਨੇਕਾਂ ਸੁਪਨੇ ਸੰਜੋਣ ਲੱਗਦਾ ਹੈ: ਉਹ ਮਨ-ਲੁਭਾਵਣੀ ਸ਼ੈਅ ਹੈ: 'ਸ਼ਾਦੀ'।

ਜੇ ਸਾਡੇ ਪੰਜਾਬੀ ਸੱਭਿਆਚਾਰ ਦੀ ਗੱਲ ਕਰੀਏ ਤਾਂ ਇੱਥੇ ਗੱਲ ਗੁੱਡੇ-ਗੁੱਡੀ ਦੇ ਵਿਆਹ ਤੋਂ ਹੀ ਸ਼ੁਰੂ ਹੋ ਜਾਂਦੀ ਹੈ।ਕੁੜੀਆਂ ਛੋਟੀ ਉਮਰੇ ਹੀ ਕਿੱਕਲੀ ਪਾਉਂਦੀਆਂ ਭਾਬੋ ਦੀ ਉਡੀਕ ਕਰਨ ਲੱਗ ਪੈਂਦੀਆਂ ਹਨ। ਨਨਾਣ-ਭਰਜਾਈ ਦਾ ਇਹ ਮਿੱਠਾ ਰਿਸ਼ਤਾ ਵਾਕਇ ਹੀ ਕਿਸੇ ਵਕਤ ਬੜਾ ਮਿੱਠਾ ਹੋਵੇਗਾ ਪਰ ਅੱਜ ਤਾਂ ਜੇ ਅਖਬਾਰਾਂ ਤੇ ਝਾਤ ਮਾਰੀਏ ਤਾਂ ਜਿੱਥੇ ਸੱਸ, ਨੂੰਹ ਤੇ ਤੇਲ ਪਾਉਣ ਚ ਸਭ ਤੋਂ ਮੋਹਰੀ ਹੁੰਦੀ ਹੈ ਉੱਥੇ ਨਨਾਣ ਦਾ ਵੀ ਨਿਭਾਇਆ ਕਰੂਰ-ਰੋਲ ਪੁਲਸ-ਇਨਕੁਆਰੀਆਂ ਚ ਸ਼ਰੇਆਮ ਸਾਹਮਣੇ ਆ ਰਿਹਾ ਹੈ।

ਸੁਪਨਿਆਂ ਦੀ ਧਰਾਤਲ ਤੇ ਉੱਸਰੇ ਸੁਹਾਵਣੇ ਰਿਸ਼ਤੇ ਹਕੀਕਤਾਂ ਦੇ ਲਫੇੜੇ ਖਾ-ਖਾ ਕੱਚੇ-ਕਟੋਰੇ ਦੀ ਨਿਆਈਂ ਤਿੜਕਣ ਲੱਗਿਆਂ ਦੇਰ ਨ੍ਹੀਂ ਲਾਉਂਦੇ।

ਸ਼ਾਦੀ ਦੇ ਤੋੜ-ਵਿਛੋੜਿਆਂ ਪਿੱਛੇ ਜਿੱਥੇ ਹੋਰ ਅਨੇਕਾਂ ਕਾਰਨ ਹੋ ਸਕਦੇ ਨੇ ਉੱਥੇ ਇੱਕ ਸਰਵ-ਪਰਵਾਨਿਤ ਸੱਚ 'ਦਹੇਜ' ਵੀ ਆਪਣਾ ਭੈੜਾ ਰੋਲ ਨਿਭਾਉਣ ਵਿੱਚ ਮੋਹਰੀ ਏ।ਓਪਰੀ ਨਜ਼ਰੇ ਵੇਖਿਆਂ ਭਾਵੇਂ ਇਹ ਸ਼ਬਦ ਬੜਾ ਕੱਲਾ-ਕਾਰਾ ਤੇ ਤਿੰਨ-ਅੱਖਰਾ ਜਿਹਾ ਜਾਪਦਾ ਏ ਪਰ ਇਹ ਅਨੇਕਾਂ ਵਾਰੀ ਇਕੱਠੀਆਂ ਈ ਤਿੰਨ-ਤਿੰਨ(ਪਤੀ ,ਪਤਨੀ ਤੇ ਬੱਚੇ) ਤੇ ਕਈ ਵਾਰ ਇਸ ਤੋਂ ਵੀ ਵੱਧ ਜਿੰਦੜੀਆਂ ਦਾ ਭੋਗ ਪਾਉਣ ਦਾ ਕਾਰਨ ਬਣ ਚੁੱਕਾ ਏ।

'ਸੱਤਿਆਮੇਵ ਜਯਤੇ' ਦੀ ਤੀਜੀ ਕੜੀ ਨੇ ਇਸਦਾ ਕਰੂਰ ਚਿਹਰਾ ਸ਼ਰੇ-ਬਜ਼ਾਰ ਨੰਗਿਆਂ ਕਰ ਵਿਖਾਇਆ ਏ। ਦਿੱਲੀ ਦੀ ਰਹਿਣ ਵਾਲੀ ਕੋਮਲ ਤੋਂ ਵੱਧ ਸੰਤਾਪ ਕਿਸਨੇ ਹੰਢਾਇਆ ਹੋਣੈ? ਕੋਮਲ ਨਾਂ ਵਾਲੀ ਕੋਮਲ ਤੇ ਸੁਬਕ ਜਿਹੇ ਚਿਹਰੇ ਵਾਲੀ ਇਹ ਭਰ-ਜਵਾਨ ਮੁਟਿਆਰ ਦਾ ਘਰ ਅੱਜ ਖੁਸ਼ੀਆਂ-ਖੇੜਿਆਂ ਨਾਲ ਭਰਿਆ ਹੁੰਦਾ, ਜੇ ਇਹ ਦਹੇਜ਼ ਦਾ ਦੈਂਤ ਆਪਣੀ ਕਾਲੀ ਕਰਤੂਤ ਨਾ ਨਿਭਾਉਂਦਾ।

ਉਹ ਦੱਸਦੀ ਹੈ ਕਿ ਉਹਦੇ ਮਾਮੇ ਦੀ ਵਿਚੋਲਗੀ ਨਾਲ ਉਹਦਾ ਰਿਸ਼ਤਾ ਸਭ-ਧਿਰਾਂ ਦੀ ਆਪਸੀ ਪ੍ਰਵਾਨਗੀ ਨਾਲ ਤੈਅ ਹੋਇਆ। ਵਿਆਹ ਤੋਂ ਪਹਿਲਾਂ ਇੱਕ-ਦੂਜੇ ਨਾਲ ਬੜੀ ਗਰਮ-ਜੋਸ਼ੀ ਨਾਲ ਮਿਲਾਪ ਹੁੰਦੇ ਰਹੇ। ਮੁੰਡਾ ਵੀ ਕੁੜੀ ਨੂੰ ਤਿੰਨ-ਕੱਪੜਿਆਂ ਚ ਵਿਆਹ ਕੇ ਲਿਜਾਣ ਦੀ ਗੱਲ ਕਰਦਾ ਰਿਹਾ ਪਰ ਜਿਉਂ ਈ ਵਿਆਹ ਦੇ ਕਾਰਡ ਛਪੇ,ਸਹੁਰਾ ਪਰਿਵਾਰ ਦੇ ਝੱਟ ਤੇਵਰ ਬਦਲ ਗਏ।

ਰੋਜ਼-ਦਿਹਾੜੇ ਮੰਗਾਂ ਈ ਮੰਗਾਂ। ਇੱਕ ਲੰਬੀ ਫਹਿਰਿਸਤ ਮੰਗਾਂ ਦੀ। ਅਖੇ,ਫਰਨੀਚਰ ਰਹਿਣ ਦੇਣਾ,ਬੱਸ ਕੈਸ਼ ਈ ਦੇ ਦੇਣਾ। ਕੱਪੜੇ ਲੱਤੇ ਜ਼ਰਾ ਚੰਗੇ ਬਨਾਉਣਾ। ਬਰਾਤੀਆਂ ਦੀ ਸੇਵਾ ਜ਼ਰਾ ਖੁੱਲ੍ਹ ਕੇ ਕਰਨਾ।

ਜਦ ਬਰਾਤ ਬੂਹੇ ਤੇ ਆ ਗਈ ਤਾਂ ਹੱਦ ਹੀ ਹੋ ਗਈ। ਅਖੇ, ਬਰਾਤੀ ਅੰਦਰ ਤਾਂ ਆਵਣਗੇ ਜੇ ਮੁੰਡੇ ਦੇ ਪਿਤਾ ਦੇ ਗਲ ਸੋਨੇ ਦੀ ਚੇਨ ਪਵੇ। ਆਖਰ ਚੇਨ ਪਾ ਕੇ ਮਿਲਣੀ ਤਾਂ ਹੋ ਗਈ ਪਰ ਖਹਿੜਾ ਫੇਰ ਵੀ ਨ੍ਹੀਂ ਛੁੱਟਿਆ।

ਕੋਮਲ ਸਹੁਰੇ ਘਰ ਪਹੁੰਚਦੀ ਹੈ ਤਾਂ ਸੱਸ ਗਲ ਦਾ ਹਾਰ ਵੇਖ ਕੇ ਨੱਕ-ਮੂੰਹ ਚਿੜਾਉਂਦੀ ਹੋਈ ਕਹਿੰਦੀ ਏ ਕਿ ਇਹ ਹਾਰ ਤਾਂ ਫੂਕ ਮਾਰਿਆਂ ਉੱਡਜੇ। ਕੀ ਬੁੜਿਆ ਸੀ, ਐਸੇ ਹਾਰ ਬਿਨਾਂ? ਬੰਦਾ ਪੁੱਛੇ, ਬਈ ਬੱਕਰੇ ਦੀ ਜਾਨ ਗਈ ਪਰ ਖਾਣ ਵਾਲੇ ਨੂੰ ਸਵਾਦ ਨ੍ਹੀਂ ਆਇਆ।

ਥੋੜ੍ਹੇ ਦਿਨਾਂ ਬਾਦ ਕਾਕਾ ਜੀ ਅਮਰੀਕਾ ਜਾਣ ਦੀ ਤਿਆਰੀ ਵਿੱਚ ਰੁੱਝ ਗਏ। ਏਧਰ ਫੇਰ ਹੁਕਮ ਹੋ ਗਿਆ ਕਿ ਆਪਣੀ ਧੀ ਦੀਆਂ ਜਹਾਜ਼ ਦੀਆਂ ਟਿਕਟਾਂ ਦਾ ਪ੍ਰਬੰਧ ਕਰੋ। ਖੈਰ, ਔਖੇ-ਸੌਖੇ ਧੀ ਜਵਾਈ ਸਾਹਬ ਨਾਲ ਅਮਰੀਕਾ ਪੁੱਜ ਗਈ। ਬੇਸ਼ੱਕ ਜਵਾਈ ਸਾਹਬ ਨੂੰ 65000 ਡਾਲਰ (ਪੈਂਤੀ ਲੱਖ ਦੇ ਕਰੀਬ) ਸਲਾਨਾ ਦੀ ਨੌਕਰੀ ਉੱਥੇ ਮਿਲ ਗਈ। ਪਰ ਗੁਰ ਨਾਨਕ ਪਾਤਸ਼ਾਹ ਦੇ 'ਭੁਖਿਆਂ ਭੁਖ ਨਾ ਉਤਰੀ' ਦੇ ਅਖਾਣ-ਮੁਜ਼ਬ ਇਸ ਭੁੱਖੇ-ਮਰਦ ਦੀ ਭੁੱਖ ਫੇਰ ਵੀ ਨਾ ਮੁੱਕੀ।

ਵਿਦੇਸ਼ੀ ਫਰਨੀਚਰ ਲਈ ਪੈਸੇ ਸਹੁਰੇ ਭੇਜਣ, ਮਾਈਕਰੋ-ਵੇਵ ਰਸੋਈ ਲਈ ਚਾਹੀਦਾ ਏ, ਉਹਦੇ ਪੈਸੇ ਵੀ ਇੰਡੀਆ ਚੋਂ ਸਹੁਰਾ ਸਾਹਬ ਈ ਭੇਜਣ।

ਕੋਮਲ ਮੁਤਾਬਕ ਉਸਨੂੰ ਅਮਰੀਕਾ ਵਿੱਚ ਰਹਿੰਦਿਆਂ ਹੋਇਆਂ ਵੀ ਚੈਨ ਨਾ ਦੀ ਚੀਜ਼ ਇੱਕ-ਦਿਨ ਲਈ ਵੀ ਨਸੀਬ ਨਾ ਹੋ ਸਕੀ। ਡਾਲਰਾਂ ਦੇ ਦੇਸ ਚ ਆਪਣਿਆਂ ਦੇ ਨਿੱਘ ਤੋਂ ਬਗੈਰ ਜਿਉਣਾ ਕਿੰਨਾ ਦਰਦਨਾਕ ਐ ? ਬੱਸ ਕੋਮਲ ਈ ਜਾਣਦੀ ਐ। ਉਹ ਦਿਲ ਦਹਿਲਾਉਣ ਵਾਲਾ ਵਾਕਿਆ ਸਾਂਝਾ ਕਰਦਿਆਂ ਦੱਸਦੀ ਹੈ ਕਿ ਇੱਕ ਰਾਤ ਉਹਦਾ ਵਹਿਸ਼ੀ ਪਤੀ ਲਾਲਚ ਚ ਅੰਨ੍ਹਾ ਹੋਇਆ ਉਹਦੇ ਕੋਲ ਆਇਆ ਤੇ ਜ਼ੋਰਦਾਰ ਤਰੀਕੇ ਨਾਲ ਉਹਦਾ ਗਲਾ ਦਬਾ ਦਿੱਤਾ। ਉਹਦੀਆਂ ਅੱਖਾਂ ਦੇ ਮੂਹਰੇ ਹਨੇਰ ਛਾ ਗਿਆ।

ਉਹਨੂੰ ਆਪਣੀ ਜ਼ਿੰਦਗੀ ਖਤਮ ਹੋਈ ਕਿ ਹੋਈ ਜਾਪ ਰਹੀ ਸੀ ਪਰ ਉਹ ਪੱਥਰ-ਦਿਲ ਇਨਸਾਨ ਉਸਨੂੰ ਚਿਲਾ-ਚਿਲਾ ਕੇ ਕਹਿ ਰਿਹਾ ਸੀ ਕਿ ਉਹ ਆਪਣੇ ਮਾਂ-ਬਾਪ ਨੂੰ ਆਖੇ ਕਿ ਉਹ ਆਪਣਾ ਦਿੱਲੀ ਵਾਲਾ ਘਰ ਉਸ ਦਰਿੰਦੇ ਦੇ ਨਾ ਕਰ ਦੇਣ।

ਜਦ ਉਹ ਉਸਦੀ ਇਹ ਗੱਲ ਨਾ ਮੰਨਣ ਲਈ ਨਿਰੰਤਰ ਧੌਣ ਫੇਰਦੀ ਰਹੀ ਤਾਂ ਉਸਨੂੰ ਅਧ-ਮੋਈ ਨੂੰ ਉੱਥੇ ਈ ਸੁੱਟ ਕੇ ਕਿਸੇ ਅਣਦੱਸੀ ਥਾਂ ਤੇ ਚਲਾ ਗਿਆ। ਜਾਂਦਾ ਹੋਇਆ ਪਾਣੀ ਵਾਲਾ ਫਿਲਟਰ ਵੀ ਕੱਢ ਕੇ ਲੈ ਗਿਆ। ਘਰ ਵਿੱਚ ਖਾਣ ਨੂੰ ਵੀ ਕੱਖ ਨਹੀਂ ਸੀ। ਕੋਮਲ ਮੁਤਾਬਕ ਉਹ ਭੁੱਖੀ-ਭਾਣੀ ਤੇ ਪਿਆਸੀ ਨਿਰੰਤਰ ਚਾਰ-ਦਿਨ ਤੱਕ ਮੌਤ ਨਾਲ ਜੂਝਦੀ ਰਹੀ।

ਆਖਰ ਇੱਕ ਦਿਨ ਉਸਨੇ ਹਿੰਮਤ ਕਰਕੇ ਅਮਰੀਕਾ ਦੀ ਔਰਤ ਭਲਾਈ ਸੰਸਥਾ ਨੂੰ ਫੋਨ ਕੀਤਾ ਤਾਂ ਉਹਨਾਂ ਨੇ ਤੁਰੰਤ ਪਹੁੰਚ ਕੇ ਉਸਨੂੰ ਹਸਪਤਾਲ ਪਹੁੰਚਾਇਆ ਤੇ ਇਸ ਸਰਕਾਰੀ ਸੰਸਥਾ ਦੀ ਮਿਹਰਬਾਨੀ ਨਾਲ ਉਸਦੀ ਅੱਧ-ਮੋਈ ਲਾਸ਼ ਵਿੱਚ ਦੁਬਾਰਾ ਜੀਵਨ ਧੜਕਣ ਲੱਗਾ।

40 ਲੱਖ ਖਰਚ ਕੇ ਵੀ ਇਹ ਧੀ ਅੱਜ ਆਪਣੇ ਮਾਪਿਆਂ ਦੇ ਘਰ ਬੈਠੀ ਏਸ 'ਹਿੰਦੁਸਤਾਨੀ-ਸ਼ਾਦੀ' ਤੋਂ ਤੌਬਾ

ਕਰੀ ਬੈਠੀ ਏ। ਇਸ ਦਾਜ ਰੂਪੀ ਦੈਂਤ ਦੇ ਜੁਬਾੜਿਆਂ ਦਾ ਸ਼ਿਕਾਰ ਕੱਲੀ ਕੋਮਲ ਈ ਨਹੀਂ ਹੋਈ, ਪਤਾ ਨਹੀਂ ਹੋਰ ਕਿੰਨੀਆਂ ਮਾਸੂਮ-ਮੁਟਿਆਰਾਂ ਨੂੰ ਏਸ ਨੇ ਆਪਣੇ ਦੰਦਾਂ ਦੀ ਖੁਰਾਕ ਬਣਾਇਆ ਏ। ਦੱਖਣ ਭਾਰਤ ਦੇ ਪਵਿੱਤਰ ਸ਼ਹਿਰ ਮਦੁਰਾਇ ਦੀ ਰਹਿਣ ਵਾਲੀ ਨਿਸ਼ਾਨਾ ਦਾ ਦੁੱਖ ਵੀ ਕਿਸੇ ਤੋਂ ਘੱਟ ਨਹੀਂ।

ਡਾਕਟਰੇਟ ਦੀ ਉੱਚ-ਡਿਗਰੀ ਪ੍ਰਾਪਤ ਇਹ ਲੜਕੀ ਕਿਸੇ ਵਕਤ ਕਾਲਜ ਚ ਲੈਕਚਰਾਰ ਸੀ। ਉਹਦੀ ਬੁੱਧੀ-ਮਤਾ ਦਾ ਸਿੱਕਾ ਉਹਦੇ ਵਿਦਿਆਰਥੀ ਤੇ ਕਾਲਜ-ਅਧਿਆਪਕ ਬਾਖੂਬੀ ਮੰਨਦੇ ਸਨ। ਪਰ ਇਹ ਵਿਚਾਰੀ ਨਿਸ਼ਾਨਾ ਵੀ ਇਸ ਦੈਂਤ ਦੇ ਜੁਬਾੜਿਆਂ ਹੇਠ ਐਸੀ ਆਈ ਕਿ ਸਾਬਤ ਨਾ ਬਚ ਸਕੀ।

ਉਹਦਾ ਵਿਦੇਸ਼ੀ ਪਤੀ ਵੀ ਨਿੱਤ ਦਿਨ ਉਹਦੇ ਮੂਹਰੇ ਨਵੀਆਂ ਤੋਂ ਨਵੀਆਂ ਮੰਗਾਂ ਰੱਖਦਾ। ਕਦੇ ਨੱਕ ਮੋਟਾ ਏ, ਨੱਕ ਦੀ ਸਰਜਰੀ ਕਰਵਾ। ਕਦੇ ਵਿਦੇਸ਼ੀ ਗੱਡੀ ਦੀ ਮੰਗ। 70 ਤੋਲਿਆਂ ਤੋਂ ਵੀ ਵੱਧ ਸੋਨਾ ਪਾ ਕੇ ਆਪਣੇ ਜਵਾਈ ਨੂੰ ਖੁਸ਼ ਨਾ ਕਰ ਸਕਣ ਵਾਲੇ ਮਾਪੇ ਹੋਰ ਕਿੱਥੋਂ ਕੁ ਤੱਕ ਪੁੱਗਦੇ? ਐਸੀਆਂ ਮੰਗਾਂ ਨਾ ਮੰਨਣ ਕਰਕੇ ਹੁਣ ਉਹਨਾਂ ਦੀ ਧੀ ਇਸ ਜਵਾਈ-ਬਾਬੂ ਨੂੰ ਕਾਲੀ-ਕਲੂਟੀ ਤੇ ਕੋਹਝੀ ਲੱਗਣ ਲੱਗ ਪਈ ।

ਉਹ ਹੁਣ ਉਸਦੇ ਮੋਬਾਇਲ ਤੇ ਐਸੇ ਸਿਰ-ਪੈਰ ਹੀਣ ਸੰਦੇਸ਼ੇ ਭੇਜ ਕੇ ਉਸਤੇ ਮਾਨਸਿਕ ਤਸ਼ੱਦਦ ਢਾਹੁਣ ਲੱਗਾ ਤੇ ਅੰਤ ਇੱਕ ਦਿਨ ਏਸ ਨਿਸ਼ਾਨਾ ਨੇ ਸਦਾ ਵਾਸਤੇ ਆਪਣੇ ਨਰਕੀ-ਜੀਵਨ ਨੂੰ ਅਲਵਿਦਾ ਕਹਿ ਦਿੱਤਾ ਤੇ ਆਪਣੀ ਜੀਵਨ-ਲੀਲ੍ਹਾ ਸਮਾਪਤ ਕਰ ਲਈ।

'ਕੋਮਲ' ਤੋਂ ਸ਼ੁਰੂ ਹੋ ਕੇ 'ਨਿਸ਼ਾਨਾ' ਤੇ ਈ ਇਹ ਗੱਲ ਨਹੀਂ ਰੁਕਦੀ ਸਗੋਂ ਇੱਥੇ ਤਾਂ ਹਰ ਇੱਕ ਘੰਟੇ ਵਿੱਚ ਇੱਕ ਅਬਲਾ ਦੀ ਜਾਨ ਜਾ ਰਹੀ ਏ।

ਕਿਸੇ ਇੱਕ-ਅੱਧ ਥਾਂ ਨੂੰ ਛੱਡ ਕੇ ਲਗਭਗ ਹਰ ਸ਼ਹਿਰ ਦੇ ਹਰ ਗਲੀ-ਖੂੰਜੇ ਚ ਐਸੀਆਂ ਘਟਨਾਵਾਂ ਨਿਰੰਤਰ ਘਟ ਰਹੀਆਂ ਨੇ। ਕਾਨ੍ਹਪੁਰ, ਲਖਨਊ, ਬਰੇਲੀ, ਮੁਰਾਦਾਬਾਦ, ਦਿੱਲੀ, ਲੁਧਿਆਣਾ ਸਭ ਏਸ ਚਕਾ-ਚੌਂਧ ਚ ਬਰਾਬਰ ਦੇ ਭਾਗੀਦਾਰ ਨੇ। ਹਿੰਦੁਸਤਾਨ ਦੀ ਸਭ ਤੋਂ ਅਮੀਰ ਸਟੇਟ ਪੰਜਾਬ ਦੀ ਗੱਲ ਕਰੀਏ ਤਾਂ ਬਲਵੰਤ ਸਿੰਘ ਰਾਮੂਵਾਲੀਆ ਵੱਲੋਂ ਇਕੱਠੇ ਕੀਤੇ ਅੰਕੜਿਆਂ ਮੁਤਾਬਕ ਤੀਹ ਹਜ਼ਾਰ ਤੋਂ ਵੀ ਵੱਧ ਮੁਟਿਆਰਾਂ ਵਿਦੇਸ਼ੀ ਲਾੜਿਆਂ ਅਤੇ ਲਾਲਚੀ ਪਤੀਆਂ ਦੀਆਂ ਸਤਾਈਆਂ ਏਸ 'ਸ਼ਾਦੀ' ਦੇ ਕੀਰਨੇ ਪਾ ਰਹੀਆਂ ਨੇ। ਸਭ ਤੋਂ ਪੜ੍ਹੇ-ਲਿਖੇ ਪ੍ਰਾਂਤ ਕੇਰਲ ਦੀ ਹਾਲਤ ਵੀ ਕੋਈ ਬਹੁਤੀ ਚੰਗੀ ਨਹੀਂ। ਇੱਕ ਬੈਂਕ-ਅਧਿਕਾਰੀ ਵੱਲੋਂ ਕੀਤੇ ਸਰਵੇਖਣ ਮੁਤਾਬਕ ਬੜੇ ਹੈਰਾਨੀਜਨਕ ਤੱਥ ਸਾਹਮਣੇ ਆਏ ਹਨ ਕਿ ਇੱਥੋਂ 80 ਪ੍ਰਤੀਸ਼ਤ ਬੈਂਕ-ਕਰਜ਼ੇ ਸਿਰਫ ਧੀਆਂ ਦੀ ਸ਼ਾਦੀ ਵਾਸਤੇ ਹੀ ਲੋਕਾਂ ਨੇ ਲਏ ਹੋਏ ਹਨ।

ਮਹਾਂਰਾਸ਼ਟਰ ਦੀ ਕਪਾਹ-ਪੱਟੀ ਦੇ ਕਿਸਾਨ ਵੀ ਚਾਰ ਤੋਂ ਪੰਜ ਲੱਖ ਰੁਪਈਆ ਧੀ ਨੂੰ ਬੂਹੇ ਤੋਂ ਉਠਾਉਣ ਦੀ ਖਾਤਰ ਖਰਚ ਰਹੇ ਨੇ। ਸ਼ਾਹੂਕਾਰ ਤੋਂ ਵਿਆਜ 'ਤੇ ਲਈ ਇੰਨੀ ਵੱਡੀ ਰਕਮ ਉਹ ਕਦੇ ਵੀ ਚੁਕਾ ਨਹੀਂ ਪਾਉਂਦੇ ਤੇ ਆਖਰਕਾਰ ਜ਼ਮੀਨ ਦੀ ਕੁਰਕੀ ਤੇ ਜਾਂ ਫਿਰ ਖੁਦਕੁਸ਼ੀ ਦੇ ਰੂਪ ਚ ਇਹ ਕਰਜ਼ਾ ਉਹਨਾਂ ਦੇ ਸਿਰੋਂ ਉੱਤਰਦਾ ਏ।

ਮਹਾਂਰਾਸ਼ਟਰ ਦੀ ਊਸ਼ਾ ਅਸ਼ਟਾਕਰ ਦੇ ਮਾਤਾ-ਪਿਤਾ ਦੋਨੋਂ ਈ ਧੀ ਦੇ ਵਿਆਹ ਤੋਂ ਬਾਦ ਕਰਜ਼ੇ ਦੀ ਮਾਰ ਦੇ ਝੰਬੇ ਆਤਮ-ਹੱਤਿਆ ਕਰਕੇ ਸਦਾ ਲਈ ਕਰਜ਼ੇ ਦੇ ਜੰਜਾਲ ਤੋਂ ਮੁਕਤ ਹੋ ਗਏ।

ਰਾਜਸਥਾਨ ਦੇ 738 ਥਾਣਿਆਂ ਵਿੱਚ ਦਹੇਜ਼ ਦੇ ਕੇਸ ਤੇ ਇਨਕੁਆਰੀਆਂ ਪੈਂਡਿੰਗ ਪਈਆਂ ਨੇ। ਇਹਨਾਂ ਥਾਣਿਆਂ ਚ ਦਹੇਜ਼ ਦਾ ਕਈ ਕਰੋੜਾਂ ਦਾ ਸਮਾਨ ਬਾਲਣ ਬਣਿਆ ਪਿਆ ਏ। ਫਰਿੱਜ਼ਾਂ, ਟੀ.ਵੀ., ਫਰਨੀਚਰ ਸਭ ਥਾਣਿਆਂ ਦੇ ਸਟੋਰਾਂ ਵਿੱਚ ਤੂੜਿਆ ਪਿਆ ਏ। ਨਾ ਕੇਸ ਨਿੱਬੜੇ,ਨਾ ਕੋਈ ਏਸ ਸਮਾਨ ਦਾ ਮਾਲਕ ਬਣੇ।

ਪੰਜਾਬ ਦੀ ਧੀ ਪਰਮਜੀਤ ਕੌਰ ਦੀ ਦਾਸਤਾਨ ਵੀ ਬੜੀ ਵਿਲੱਖਣ ਏ। ਦੁਆਬੇ ਦੇ ਕਰੀਮਪੁਰ ਦੀ ਰਹਿਣ ਵਾਲੀ ਇਹ ਮੁਟਿਆਰ ਆਪਣੇ ਪਤੀ ਨਾਲ ਆਸਟਰੇਲੀਆ ਜਾਣ ਦਾ ਸੁਪਨਾ ਲਈ ਬੈਠੀ ਸੀ। ਸ਼ਾਦੀ ਕਰਾ ਕੇ ਏਸ ਬਦਨਸੀਬ ਮੁਟਿਆਰ ਦੇ ਦੁਲਹੇ ਨੇ ਇਸ ਨਾਲ ਸਿਰਫ ਇੱਕ ਹਫਤਾ ਈ ਬਿਤਾਇਆ ਤੇ ਫਿਰ ਸਟੱਡੀ ਵੀਜ਼ੇ ਤੇ ਆਸਟ੍ਰੇਲੀਆ ਨੂੰ ਉਡਾਰੀ ਮਾਰ ਗਿਆ।

ਸ਼ਾਦੀ ਵਕਤ ਤਹਿ ਹੋਇਆ ਸੀ ਕਿ ਮੁੰਡਾ-ਕੁੜੀ ਇਕੱਠੇ ਬਾਹਰ ਜਾਣਗੇ। ਕੁੜੀ ਨੇ ਆਪਣੇ ਹਿੱਸੇ ਦਾ ਖਰਚਾ ਵੀ ਪੂਰਾ ਦੇ ਦਿੱਤਾ। ਲੱਖਾਂ ਰੁਪਏ ਉਜਾੜੇ ਪਰ ਪੰਦਰਾਂ ਦਿਨਾਂ ਚ

ਆਸਟ੍ਰੇਲੀਆ ਸੱਦਣ ਦਾ ਲਾਰਾ ਦੇਣ ਵਾਲਾ ਲਾੜਾ ਤਿੰਨ ਸਾਲ ਬੀਤਣ ਦੇ ਬਾਵਜੂਦ ਵੀ ਅੱਜ ਤੱਕ ਵਾਪਸ ਨਹੀਂ ਮੁੜਿਆ।

ਅਨੰਦ-ਕਾਰਜ ਕਰਕੇ ਅਨੰਦ ਦਾ ਜੀਵਨ ਜਿਊਣ ਦੀ ਚਾਹਵਾਨ ਪਰਮਜੀਤ ਤੋਂ ਅੱਜ ਓਹੀ ਮੁੰਡਾ ਕਿਸੇ 'ਗੋਰੀ' ਦੇ ਚੱਕਰ ਚ ਪੈ ਕੇ ਫੋਨ ਤੇ ਤਲਾਕ ਮੰਗ ਰਿਹਾ ਹੈ।

'ਸ਼ਾਦੀ ਹੋਈ ਕਿ ਖੇਡ' ਇਹ ਤਾਂ ਕੋਈ ਸਮਾਜ-ਸ਼ਾਸਤਰੀ ਹੀ ਦੱਸ ਸਕਦੈ। ਪਰ ਇਹਨਾਂ ਲਾਲਚੀ ਲੋਕਾਂ ਦੀ ਨਜ਼ਰ ਚ ਨਾ ਹੀ ਏਸ ਪਵਿੱਤਰ ਰਿਸ਼ਤੇ ਦੀ ਕੋਈ ਕਦਰ ਹੈ ਤੇ ਨਾ ਹੀ ਉਹਨਾਂ ਧਰਮ ਗ੍ਰੰਥਾਂ ਦੀ ਜਿੰਨ੍ਹਾਂ ਨੂੰ ਹਾਜ਼ਰ-ਨਾਜ਼ਰ ਜਾਣ ਕੇ ਇਹ ਵਿਆਹ-ਬੰਧਨ ਚ ਬੱਝਦੇ ਹਨ।

ਦੂਜੇ ਪਾਸੇ ਜਲੰਧਰ ਦੇ ਪਾਸਪੋਰਟ ਅਧਿਕਾਰੀ ਸ਼੍ਰੀ ਪ੍ਰਨੀਤ ਸਿੰਘ ਬੇਸ਼ੱਕ ਐਸੇ ਲੋਕਾਂ ਦੇ ਖਿਲਾਫ ਸਖਤ ਕਾਰਵਾਈ ਕਰਨ ਦੀ ਗੱਲ ਕਰ ਰਹੇ ਨੇ ਪਰ ਇੱਥੇ ਕੱਲ੍ਹਾ ਪ੍ਰਨੀਤ ਸਿੰਘ ਵੀ ਕੀ ਕਰੂ,ਜਿੱਥੇ ਆਵਾ ਈ ਊਤਿਆ ਪਿਆ ਏ।

ਇੱਕ ਹੋਰ ਦਿਲਚਸਪ ਵਾਰਤਾ ਏਸ ਸ਼ੋਅ ਦੇ ਜ਼ਰੀਏ ਸਾਹਮਣੇ ਆਈ ਏ, ਉਹ ਹੈ ਬਿਹਾਰ ਪ੍ਰਾਂਤ ਦੇ ਨਵੋਂਡਾ ਇਲਾਕੇ ਦੀ। ਇੱਥੇ ਇੱਕ ਬਾਪ ਨੂੰ ਆਪਣੀ ਧੀ ਲਈ ਇੱਕ ਲੜਕਾ ਸੰਤੋਸ਼ ਕੁਮਾਰ ਪਸੰਦ ਆ ਜਾਂਦਾ ਹੈ। ਬਾਪ ਪੰਜ-ਸੱਤ ਬੰਦੇ ਨਾਲ ਲੈ ਕੇ ਉਸ ਲੜਕੇ ਨੂੰ ਰਸਤੇ ਵਿੱਚੋਂ ਅਗਵਾ ਕਰ ਲੈਂਦਾ ਹੈ। ਜਦ ਕਣਕ ਦੇ ਖੇਤ ਚੋਂ ਘਸੀਟ ਕੇ ਇਸ ਲੜਕੇ ਨੂੰ ਗੱਡੀ ਚ ਸੁੱਟਿਆ ਜਾਂਦਾ ਹੈ ਤਾਂ ਉਸਨੂੰ ਦੱਸਿਆ ਜਾਂਦਾ ਹੈ ਕਿ ਉਸਦੀ ਸ਼ਾਦੀ ਕਰਾਉਣ ਲਈ ਉਸਨੂੰ ਨਵੋਂਡਾ ਲਿਜਾਇਆ ਜਾ ਰਿਹਾ ਹੈ।

ਇਸ ਰੀਤੀ ਨੂੰ ਉਸ ਇਲਾਕੇ ਵਿੱਚ 'ਪਕੜਵਾ-ਵਿਆਹ' ਕਹਿੰਦੇ ਹਨ। ਇਸ ਪ੍ਰਕਾਰ ਪਕੜ ਕੇ ਲਿਆਂਦੇ ਗਏ ਮੁੰਡੇ ਨਾਲ ਕੁੜੀ ਤੋਰੀ ਜਾਂਦੀ ਹੈ ਤਾਂ ਸਥਾਨਕ ਰੀਤੀ ਮੁਤਾਬਕ ਐਸੇ ਵਿਆਹਾਂ ਚ ਮਾਂ-ਬਾਪ ਨੂੰ ਕੁੜੀ ਲਈ ਦਹੇਜ ਦੇਣ ਦੀ ਲੋੜ ਨਹੀਂ ਪੈਂਦੀ। ਸ਼ਾਇਦ ਦਾਜ ਦੀ ਸਮੱਸਿਆ ਤੋਂ ਬਚਣ ਲਈ ਹੀ ਕੁੜੀ ਵਾਲਿਆਂ ਨੇ ਪਸੰਦ ਆਏ ਮੁੰਡਿਆਂ ਨੂੰ ਜਬਰਦਸਤੀ ਚੁੱਕ ਕੇ ਉਹਨਾਂ ਦੇ ਮਨ ਚ ਭੈਅ ਬਿਠਾ ਕੇ ਆਪਣੀਆਂ ਧੀਆਂ ਨੂੰ ਉਹਨਾਂ ਨਾਲ ਤੋਰਨ ਦੀ ਇਹ ਸੌਖੀ ਜਿਹੀ ਕਾਢ ਕੱਢੀ ਏ।

ਲੜਕੇ ਸੰਤੋਸ਼ ਕੁਮਾਰ ਮੁਤਾਬਕ ਉਸਦੇ ਇਲਾਕੇ ਚ ਐਸੇ 'ਪਕੜਵਾ-ਵਿਆਹ' ਅਕਸਰ ਈ ਹੁੰਦੇ ਰਹਿੰਦੇ ਹਨ। ਉਂਝ ਸੰਤੋਸ਼ ਆਪਣੀ ਏਸ ਸ਼ਾਦੀ ਤੋਂ ਪੂਰੀ ਤਰ੍ਹਾਂ ਖੁਸ਼ ਐ ਕਿਉਂ ਕਿ ਖੁਸ਼ਕਿਸਮਤੀ ਨਾਲ ਉਸਦੀ ਪਤਨੀ ਬੜੀ ਸੁਸ਼ੀਲ ਤੇ ਸੁਘੜ-ਸਿਆਣੀ ਨਿਕਲੀ ਏ। ਨਹੀਂ ਤਾਂ ਰੱਬ ਈ ਰਾਖਾ ਸੀ।

ਵੈਸੇ ਇਸ ਪ੍ਰਕਾਰ ਦੇ ਵਿਆਹ ਇਹਨਾਂ ਸਤਰਾਂ ਦੇ ਲਿਖਾਰੀ ਨੇ ਕਾਜ਼ਾ-ਕਨੌਰ(ਹਿਮਾਚਲ) ਦੇ ਆਦਿ-ਵਾਸੀ ਇਲਾਕੇ ਚ ਆਪਣੀਂ ਅੱਖੀਂ ਵੇਖੇ ਨੇ ਜਿੱਥੇ ਇਸ ਪ੍ਰਕਾਰ ਦੀ ਸ਼ਾਦੀ ਨੂੰ ਥੋੜ੍ਹੇ ਬਦਲਵੇਂ ਰੂਪ ਚ 'ਘਸੀਟੂ-ਵਿਆਹ' ਦਾ ਨਾਂ ਦਿੱਤਾ ਜਾਂਦਾ ਹੈ।

ਏਸ 'ਸ਼ਾਦੀ' ਨੂੰ 'ਖ਼ੁਸ਼ੀ ਦਾ ਲੱਡੂ' ਬਣਾਈ ਰੱਖਣ ਲਈ ਕੁਝ ਮੁਸਲਮਾਨ ਘਰਾਣਿਆਂ ਦੇ ਲੋਕਾਂ ਨੇ ਮਿਲ ਕੇ ਇੱਕ 'ਤਨਜ਼ੀਮ ਖੁਦਾ-ਏ-ਮਿਲਤ' ਨਾਂ ਦੀ ਜਥੇਬੰਦੀ ਬਣਾ ਕੇ ਦਾਜ ਦੇ ਇਸ ਦੈਂਤ ਦਾ ਫਸਤਾ ਵੱਢਣ ਦਾ ਸਫਲ ਕਾਰਨਾਮਾ ਕਰ ਵਿਖਾਇਆ ਏ।

'ਤਨਜ਼ੀਮ ਖੁਦਾ ਏ ਮਿਲਤ' ਦੇ ਕਾਰਕੁਨ 'ਨਾ ਬਰਾਤ-ਨਾ ਬੈਂਡ-ਬਾਜਾ' ਦੇ ਨਾਅਰੇ ਹੇਠ ਸਧਾਰਨ ਸ਼ਾਦੀਆਂ ਕਰਾ ਰਹੇ ਨੇ। ਸਿੱਖ ਸਮਾਜ ਅੰਦਰ ਗੁਰੂ-ਸਾਹਿਬਾਨ ਵੇਲੇ ਅਨੰਦ-ਵਿਆਹ ਸਿਰਫ ਏਸੇ ਹੀ ਤਰ੍ਹਾਂ ਦੇ ਸੁਪਨੇ ਨੂੰ ਲੈ ਕੇ ਸ਼ੁਰੂ ਹੋਏ ਸਨ ਪਰ ਅਜੋਕੇ ਪਦਾਰਥਵਾਦੀ ਸਮਿਆਂ ਚ ਸਿਰਫ ਨਾਮਧਾਰੀ ਸਮਾਜ ਨੂੰ ਛੱਡ ਕੇ ਬਾਕੀ ਸਿੱਖ-ਘਰਾਣੇ ਪੂਰੀ ਤਰ੍ਹਾਂ ਦਾਜ ਦੀ ਇਸ ਬੁਰਾਈ ਚ ਗਲਤਾਨ ਨੇ। ਕੋਈ ਵਿਰਲਾ-ਟਾਂਵਾਂ ਈ ਗੁਰੂ ਦੀ ਭੈ-ਭਾਵਨੀ ਵਾਲਾ ਜਿਊੜਾ ਇਸ ਬੁਰਾਈ ਦੀ ਮਾਰ ਤੋਂ ਬਚਿਆ ਏ। ਇਸ ਹਨੇਰੇ-ਪੱਖ 'ਚ ਜੇ ਚਾਨਣ ਦੀ ਗੱਲ ਕਰਨੀ ਹੋਵੇ ਤਾਂ ਮਾਇਆ ਨਗਰੀ ਮੁੰਬਈ ਦੀ ਰਾਣੀ ਤ੍ਰਿਪਾਠੀ ਤੋਂ ਸਾਡੀਆਂ ਮੁਟਿਆਰਾਂ ਅਗਵਾਈ ਲੈ ਸਕਦੀਆਂ ਹਨ।

ਰਾਣੀ ਦੱਸਦੀ ਹੈ ਕਿ ਉਸਦੀ ਸ਼ਾਦੀ ਤੋਂ ਕੁਝ ਦਿਨ ਪਹਿਲਾਂ ਉਹਦੇ ਸਹੁਰਾ-ਪਰਿਵਾਰ ਨੇ ਉਹਦੇ ਮਾਂ-ਬਾਪ ਤੋਂ ਇੱਕ ਮਹਿੰਗੀ ਗੱਡੀ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਅਜਿਹੀ ਮੰਗ ਪੂਰੀ ਕਰਨੀ ਉਹਦੇ ਮਾਂ-ਬਾਪ ਦੇ ਵਿੱਤ ਤੋਂ ਬਾਹਰ ਸੀ। ਕਾਰਡ ਛਪ ਚੁੱਕੇ ਸਨ। ਬਰਾਤ ਦਾ ਦਿਨ ਨੀਯਤ ਹੋ ਚੁੱਕਾ ਸੀ। ਮਾਂ-ਬਾਪ ਦੀ ਪ੍ਰੇਸ਼ਾਨੀ ਦਾ ਜਦ ਉਸਨੂੰ ਪਤਾ ਲੱਗਿਆ ਤਾਂ ਉਸਨੇ ਆਪਣੇ ਜਵਾਨ ਭਰਾ ਨੂੰ ਵਿਸ਼ਵਾਸ ਚ ਲੈ ਕੇ ਇਸ ਸ਼ਰੇਆਮ ਧੱਕੇ ਦਾ ਵਿਰੋਧ ਕਰਨ ਦਾ ਫੈਸਲਾ ਕਰ ਲਿਆ ਤੇ ਇੱਕ ਕਾਰਗਰ ਸਕੀਮ ਘੜ ਲਈ। ਆਖਰਕਾਰ ਮਾਂ-ਬਾਪ ਵੀ ਇਸ

ਵਿਰੋਧ ਲਈ ਰਜ਼ਾਮੰਦ ਹੋ ਗਏ।

ਰਾਣੀ ਨੇ ਉਸ ਲਾਲਚੀ ਸੱਸ-ਸਹੁਰੇ ਨੂੰ ਸਬਕ ਸਿਖਾਉਣ ਲਈ ਇੱਕ ਖੁਫੀਆ ਕੈਮਰੇ ਦਾ ਪ੍ਰਬੰਧ ਕਰ ਲਿਆ। ਇਸ ਖੁਫੀਆ ਕੈਮਰੇ ਚ ਉਸਦੇ ਭੁੱਖੜ ਸੱਸ-ਸਹੁਰੇ ਦੀਆਂ ਸਾਰੀਆਂ ਕਰਤੂਤਾਂ ਰਿਕਾਰਡ ਹੋ ਚੁੱਕੀਆਂ ਨੇ। ਉਹ ਸ਼ਰੇਆਮ ਪੰਜ ਲੱਖ ਕੈਸ਼ ਤੇ ਇੱਕ ਗੱਡੀ ਦੀ ਮੰਗ ਪੂਰੇ ਰੋਹਬ ਨਾਲ ਕਰ ਰਹੇ ਨੇ।

ਜਦ ਇਹ ਸਟਿੰਗ-ਆਪ੍ਰੇਸ਼ਨ ਵੱਖ-ਵੱਖ ਚੈਨਲਾਂ ਤੇ ਚੱਲਿਆ ਤਾਂ ਰਾਣੀ ਦੇ ਭਰਾ ਨੇ ਨੀਯਤ ਦਿਨ 'ਤੇ ਹੀ ਰਾਣੀ ਦੀ ਸ਼ਾਦੀ ਕਰਨ ਦਾ ਖੁੱਲ੍ਹਾ ਸੱਦਾ ਦੇਸ਼ ਦੇ ਨੌਜਵਾਨਾਂ ਨੂੰ ਦੇ ਮਾਰਿਆ। ਬੱਸ ਫਿਰ ਕੀ ਸੀ? ਦੇਸ ਦੇ ਕੋਨੇ-ਕੋਨੇ ਤੋਂ ਫੋਨ ਕਾਲਾਂ ਆਉਣ ਲੱਗੀਆਂ। ਮੁੰਬਈ ਦੇ ਹੀ ਰਹਿਣ ਵਾਲੇ ਇੱਕ ਪਰਿਵਾਰ ਨੇ ਆਪਣੇ ਨੌਜਵਾਨ ਬੇਟੇ ਪਵਨ ਤ੍ਰਿਪਾਠੀ ਦਾ ਰਾਣੀ ਨਾਲ ਮੁਬਾਰਕ ਰਿਸ਼ਤਾ ਤੈਅ ਕਰ ਦਿੱਤਾ। ਅੱਜ ਰਾਣੀ ਆਪਣੀ ਹਿੰਮਤ ਸਦਕਾ ਲਾਲਚੀ ਘਰਾਣੇ ਦੀ ਬਿਜਾਇ ਇੱਕ ਖੁਦਦਾਰ ਪਰਿਵਾਰ ਨਾਲ ਆਪਣੀਆਂ ਖੁਸ਼ੀਆਂ ਦੇ ਪਲ ਬਿਤਾ ਰਹੀ ਏ।

ਅਸੀਂ ਜਿੱਥੇ ਹਿੰਦੁਸਤਾਨ ਦੇ ਬਹੁਤੇ ਪ੍ਰਾਂਤਾਂ ਦੀ ਕੋਝੀ ਤਸਵੀਰ ਵੇਖੀ ਏ ਉੱਥੇ ਸਾਡੇ ਦੇਸ ਦੇ ਕੁਝ ਐਸੇ ਵੀ ਹਿੱਸੇ ਨੇ ਜਿਹੜੇ ਦਹੇਜ ਨਾਂ ਦੇ ਇਸ ਦੈਂਤ ਦੀ ਪਕੜ ਤੋਂ ਅੱਜ ਵੀ ਪੂਰੀ ਤਰ੍ਹਾਂ ਅਜ਼ਾਦ ਨੇ।

ਸਾਡੀਆਂ ਉੱਤਰ-ਪੂਰਬੀ ਸਟੇਟਾਂ ਜਿਵੇਂ ਅਸਾਮ, ਮੇਘਾਲਿਆ, ਅਰਣਾਚਲ-ਪ੍ਰਦੇਸ਼, ਮਨੀਪੁਰ, ਮਿਜ਼ੋਰਮ, ਨਾਗਾਲੈਂਡ ਆਦਿਕ ਪ੍ਰਾਂਤਾਂ ਚ ਅੱਜ ਵੀ ਕਿਸੇ ਨੌਜਵਾਨ ਨੇ ਦਾਜ ਨਾਂ ਦਾ ਲਫਜ਼ ਉੱਥੋਂ ਦੇ ਵਸਨੀਕਾਂ ਦੀ ਜ਼ੁਬਾਨੀ ਸੁਣਿਆ ਤੱਕ ਨਹੀਂ। ਉੱਥੋਂ ਦੇ ਗੱਭਰੂ-ਮੁਟਿਆਰਾਂ ਦੱਸਦੇ ਨੇ ਕਿ ਉਹਨਾਂ ਨੇ ਇਹ ਸ਼ਬਦ ਰਾਸ਼ਟਰੀ ਅਖਬਾਰਾਂ ਜਾਂ ਕਿਤਾਬਾਂ ਚ ਤਾਂ ਪੜ੍ਹੇ ਨੇ ਪਰ ਉਹਨਾਂ ਦੀ ਜੀਵਨ-ਸ਼ੈਲੀ ਚ ਇਹ ਵਰਤਾਵਾ ਕਿਸੇ ਵੀ ਤਰ੍ਹਾਂ ਵੇਖਣ ਨੂੰ ਨਹੀਂ ਮਿਲਦਾ।

ਸਗੋਂ ਉੱਥੇ ਤਾਂ ਲੜਕੇ-ਲੜਕੀ ਦੇ ਵਿਆਹ ਸਮੇਂ ਸਾਰਾ ਖਰਚ ਲੜਕੇ ਵਾਲਿਆਂ ਨੂੰ ਹੀ ਕਰਨਾ ਪੈਂਦਾ ਹੈ। ਲੜਕੀ ਦੇ ਕੱਪੜੇ, ਗਹਿਣਾ-ਗੱਟਾ ਬਣਾ ਕੇ ਭੇਜਣਾ ਸਭ ਲੜਕੇ ਵਾਲਿਆਂ ਦੀ ਜ਼ਿੰਮੇਵਾਰੀ ਵਿੱਚ ਸ਼ਾਮਲ ਹੈ। ਸਾਡਾ ਗੁਆਂਢੀ ਮੁਲਕ ਨੇਪਾਲ ਵੀ ਇਸ ਬੁਰਾਈ ਤੋਂ ਅੱਜ ਤੱਕ ਅਛੂਤ ਹੈ।

ਸੋ ਦੋਸਤੋ! ਆਓ ਆਪੋ-ਆਪਣਾ ਫਰਜ਼ ਪਛਾਣੀਏ ਤੇ ਆਪਣੀ ਭੁੱਖ ਨੂੰ ਚੁਰਾਹੇ ਚ ਜੱਗ-ਜ਼ਾਹਰ ਕਰਨ ਦੀ ਬਿਜਾਇ ਖੁਦ ਕਰਮ-ਯੋਗੀ ਬਣੀਏ। ਹੱਕ-ਸੱਚ ਦੇ ਰਸਤੇ ਤੇ ਚੱਲਣ ਦੀ ਪ੍ਰੇਰਨਾ ਬਾਬੇ ਨਾਨਕ ਤੋਂ ਲਈਏ ਜਿਸਨੇ ਸ਼ਰ੍ਹੇਆਮ ਪਰਾਏ ਹੱਕ ਨੂੰ ਮੁਸਲਮਾਨ ਲਈ ਸੂਰ ਦਾ ਮਾਸ ਤੇ ਹਿੰਦੂ ਲਈ ਗਾਂ ਦਾ ਮਾਸ ਖਾਣ ਦੇ ਬਰਾਬਰ ਆਖਿਆ ਸੀ।

ਮੇਰੀ ਕਲਮ ਨੇ ਵੀ ਕਿਸੇ ਵਕਤ ਇਸ ਕਿਸਮ ਦੇ ਲਾਲਚੀ ਲੋਕਾਂ ਨੂੰ ਲਾਹਨਤ ਪਾਉਂਦਿਆਂ ਇਹ ਸ਼ਬਦ ਕਲਮ-ਬੱਧ ਕੀਤੇ ਸਨ:

ਹੱਕ ਦੀ ਕਮਾਈ ਜਿਹੜਾ ਨਹੀਓਂ ਕਰਦਾ।
ਕੀੜੇ ਪੈਂਦੇ ਵੇਖੇ, ਔਖਾ ਹੋ ਕੇ ਮਰਦਾ ।

ਪ੍ਰਾਹੁਣਿਆਂ ਨੇ ਜੀਹਨਾਂ ਸਹੁਰਾ-ਸਾਹਬ ਲੁੱਟਿਆ ।
ਉਹਨਾਂ ਦਾ ਵੀ ਨਾਲੇ ਗਿਆ ਝੁੱਗਾ ਪੁੱਟਿਆ ।

ਕੈਂਸਰ, ਅਟੈਕ ਜਿਹੀ ਬੀਮਾਰੀ ਲੱਗਦੀ ।
ਠੱਗੇ ਹੋਏ ਨੋਟਾਂ ਨੂੰ ਬੀਮਾਰੀ ਠੱਗਦੀ ।

ਹੱਕ ਸੱਚ ਵਾਲੀ ਜੀ ਕਮਾਈ ਕਰ ਲਓ।
ਬਾਬੇ ਨਾਨਕ ਦੀ ਸਾਰੇ ਬਾਣੀ ਪੜ੍ਹ ਲਓ।

ਆਓ! ਧੀਆਂ ਦੀ ਗਿਣਤੀ ਵਧਾਉਣ ਲਈ ਇਸ ਦਾਜ-ਰੂਪੀ ਦੈਂਤ ਦਾ ਰਲ-ਮਿਲ ਜੁਬਾੜਾ ਭੰਨੀਏਂ ਤਾਂ ਜੋ ਕੋਈ ਹੋਰ ਧੀ-ਭੈਣ ਇਹਦੇ ਬੇਰਹਿਮ ਦੰਦਾਂ ਦੀ ਖੁਰਾਕ ਨਾ ਬਣ ਸਕੇ। ਧੀਆਂ ਨੂੰ ਵੀ ਗੁਜ਼ਾਰਿਸ਼ ਹੈ ਕਿ ਉਹ ਰਾਣੀ ਤ੍ਰਿਪਾਠੀ ਦੀ ਤਰ੍ਹਾਂ ਆਪਣੀ 'ਹੋਣੀ' ਦੀਆਂ ਮਾਲਕ ਖੁਦ ਬਣਨ ਨਾ ਕਿ ਕਿਸੇ 'ਐਰੇ-ਗੈਰੇ ਨੱਥੂ ਖੈਰੇ' ਤੋਂ ਆਪਣੇ ਲਈ ਰਹਿਮ ਦੀ ਭੀਖ ਮੰਗਦੀਆਂ ਫਿਰਨ।



9815758466

# ਸਹਿਯੋਗੀਆਂ ਦੇ ਪੱਤਰ

ਸਤਿਕਾਰਯੋਗ ਮੁੱਖ ਸੰਪਾਦਕ ਜੀ ਅਤੇ ਸਹਿਯੋਗੀ,
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਮੈਂ ਆਪ ਜੀ ਦਾ ਬਹੁਤ ਹੀ ਧੰਨਵਾਦੀ ਹਾਂ ਕਿ ਆਪ ਜੀ ਕਾਫੀ ਸਮੇਂ ਤੋਂ ਗਾਗਰ ਵਿੱਚ ਸਾਗਰ ਪਰੋਸ ਕੇ "ਭਾਈ ਦਿੱਤ ਸਿੰਘ ਪੱਤ੍ਰਿਕਾ" ਹਰ ਮਹੀਨੇ ਭੇਜਣ ਦੀ ਕਿਰਪਾ ਦੇ ਨਾਲ ਨਾਲ ਦਾਸ ਵਲੋਂ ਭੇਜੀਆਂ ਕੁੱਝ ਅਗੜ ਦੁਗੜੀਆਂ, ਟੁੱਟੀਆਂ ਫੁੱਟੀਆਂ ਰਚਨਾਵਾਂ ਨੂੰ ਵੀ ਇਸ ਹਰਮਨ ਪਿਆਰੀ ਪੱਤ੍ਰਿਕਾ ਵਿੱਚ ਯੋਗ ਥਾਂ ਦੇ ਕੇ ਬਹੁਤ ਸਾਰੇ ਪਾਠਕਾਂ ਦੀ ਸੇਵਾ ਵਿੱਚ ਹਾਜ਼ਰ ਕਰ ਰਹੇ ਹੋ।

ਭਾਵੇਂ ਸਿਹਤ ਅਤੇ ਉਮਰ ਪੱਖੋਂ ਦਾਸ ਨੂੰ ਇਸ ਪ੍ਰਤੀ ਕੁੱਝ ਮੁਸ਼ਕਿਲਾਂ ਜਰੂਰ ਆ ਰਹੀਆਂ ਹਨ ਪਰ ਫਿਰ ਵੀ ਵਾਹਿਗੁਰੂ ਦੀ ਅਪਾਰ ਬਖ਼ਸ਼ਿਸ਼ ਸਦਕਾ ਯਤਨਸ਼ੀਲ ਰਹਿਣ ਦਾ ਯਤਨ ਕਰਦਾ ਰਹਾਂਗਾਂ।

ਹੁਣ ਦਾਸ ਸਤਵੇਂ ਦਹਾਕੇ ਵਿੱਚ ਅਕਾਲ ਪੁਰਖ ਦੀ ਰਹਿਮਤ ਨਾਲ ਦਾਖਲ ਹੋ ਗਿਆ ਹੈ ਜਿਵੇਂ ਜਿਵੇਂ ਉਸਦੀ ਮਰਜੀ ਹੋਵੇਗੀ ਉਸੇ ਤਰ੍ਹਾਂ ਹੀ ਵਰਤੇਗਾ। ਉਸਦੀ ਕ੍ਰਿਪਾ ਨਾਲ ਦੋ ਰਚਨਾਵਾਂ ਪਹਿਲਾਂ ਅਤੇ ਤਿੰਨ ਰਚਨਾਵਾਂ ਹੁਣ ਭੇਜਣ ਦੀ ਖੁਸ਼ੀ ਲੈ ਰਿਹਾ ਹਾਂ। ਉਮੀਦ ਹੈ ਕਿ ਆਪ ਜੀ ਪਹਿਲਾਂ ਵਾਂਗ ਹੀ ਆਪਣੇ ਸਹਿਯੋਗ ਨਾਲ ਨਿਵਾਜਦੇ ਰਹੋਗੇ।

ਬਹੁਤ ਹੀ ਧੰਨਵਾਦ ਸਹਿਤ।

ਮਾਸਟਰ ਸੁਖਦੇਵ ਸਿੰਘ ਜਾਚਕ
9464005685



ਪਰਮ ਸਤਿਕਾਰਯੋਗ ਮੁੱਖ ਸੰਪਾਦਕ,
ਭਾਈ ਦਿੱਤ ਸਿੰਘ ਪੱਤ੍ਰਿਕਾ, ਚੰਡੀਗੜ੍ਹ।
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਚੜ੍ਹਦੀਆਂ ਕਲਾਂ ਵਿੱਚ ਵਿਚਰਦਿਆਂ ਹੋਇਆਂ ਆਸ ਕਰਦਾ ਹਾਂ ਕਿ ਆਪ ਜੀ ਵੀ ਵਾਹਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਸਦਕਾ ਚੜ੍ਹਦੀਆਂ ਕਲਾਂ ਵਿਚ ਹੋਵੋਗੇ।

ਕੁੱਝ ਸਮਾਂ ਪਹਿਲਾਂ ਨੌਜਵਾਨ ਵੀਰ ਸ ਇਕਵਾਕ ਸਿੰਘ ਪੱਟੀ ਜੀ ਨੇ ਦਾਸ ਨੂੰ ਆਪਣੀ ਦੂਜੀ ਪੁਸਤਕ 'ਗੁਰ ਮੂਰਤਿ ਗੁਰ ਸਬਦੁ ਹੈ' ਭੇਜੀ ਹੈ। ਉਸ ਪੁਸਤਕ ਵਿੱਚ ਮੁੱਖ ਬੰਦ ਆਪ ਜੀ ਦਾ ਲਿਖਿਆ ਹੋਇਆ ਪੜ੍ਹਿਆ ਅਤੇ ਆਪ ਜੀ ਦੇ ਅਡਰੈਸ ਤੋਂ ਪਤਾ ਲੱਗਾ ਕਿ ਆਪ ਜੀ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਹੋ।

ਦਾਸ ਵੀ ਇੱਥੇ ਤੁੱਛ ਬੁੱਧੀ ਅਨੁਸਾਰ ਪਿਛਲੇ 40 ਸਾਲਾਂ ਤੋਂ ਗੁਰਮਤਿ ਪ੍ਰਚਾਰ ਕਰਦਾ ਆ ਰਿਹਾ ਹੈ। ਦਾਸ ਨਾ ਤਾਂ ਵਿਦਵਾਨ ਹੈ ਅਤੇ ਨਾ ਹੀ ਬਹੁਤਾ ਪੜ੍ਹਿਆ ਲਿਖਿਆ ਹੈ, ਫਿਰ ਵੀ ਮਾੜਾ-ਮੋਟਾ ਲਿਖਣ ਦਾ ਸ਼ੌਕ ਹੈ। ਸੋ ਮੈਂ ਆਪਣੀ ਪੁਸਤਕ 'ਸਿੱਖ ਦਾ ਧੁਰਾ ਕੇਵਲ ਗੁਰੂ ਗ੍ਰੰਥ ਸਾਹਿਬ' ਆਪ ਜੀ ਨੂੰ ਭੇਜ ਰਿਹਾ ਹਾਂ। ਆਪ ਜੀ ਪੁਸਤਕ ਸਬੰਧੀ ਆਪਣੇ ਵਡਮੁੱਲੇ ਵਿਚਾਰ ਲਿਖ ਕੇ ਜਰੂਰ ਭੇਜਣ ਦੀ ਕਿਰਪਾਲਤਾ ਕਰਨੀ ਜੀ ਤਾਂ ਕਿ ਦਾਸ ਆਪ ਜੀ ਦੇ ਵਿਚਾਰਾਂ ਤੋਂ ਸੇਧ ਲੈ ਸਕੇ। ਦਾਸ ਦੀ ਦੂਜੀ ਪੁਸਤਕ 'ਆਉ ਸੱਚੇ ਸੁੱਚੇ ਸਿੱਖ ਬਣੀਏ' ਛਪਾਈ ਅਧੀਨ ਹੈ।

ਮਾਸਿਕ ਪੱਤਰ ਗੁਰਮਤਿ ਦਰਪਣ ਵੀ ਨਾਲ ਭੇਜ ਰਿਹਾ ਹਾਂ ਜੀ। ਬੇਨਤੀ ਹੈ ਕਿ ਆਪ ਜੀ ਕਿਰਪਾ ਕਰਕੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੀਆਂ ਇਕ ਦੋ ਕਾਪੀਆਂ ਭੇਜਣ ਦੀ ਖੇਚਲ ਕਰਨੀ ਜੀ, ਦਾਸ ਆਪ ਜੀ ਦਾ ਅਤਿ ਧੰਨਵਾਦੀ ਹੋਵੇਗਾ।

ਗੁਰੂ ਪੰਥ ਦਾ ਨਿਮਾਣਾ ਸੇਵਕ
ਡਾ. ਦਲਜੀਤ ਸਿੰਘ
09333385185



ਸਰਦਾਰ ਨਸੀਬ ਸਿੰਘ ਸੇਵਕ ਜੀ

ਸਤਿ ਸ਼੍ਰੀ ਅਕਾਲ

ਮਾਸਿਕ ਪੰਜਾਬੀ ਭਾਈ ਦਿੱਤ ਸਿੰਘ ਪੱਤ੍ਰਿਕਾ ਕੁੱਝ ਸਮੇਂ ਤੋਂ ਲਗਾਤਾਰ ਮਿਲ ਰਿਹਾ ਹੈ। ਧੰਨਵਾਦ। ਮੈਂ ਆਪਣੀ ਇਹ ਕਵਿਤਾ ਇਸ ਲਈ ਭੇਜਦਾ ਹਾਂ। ਆਪ ਕਾਫੀ ਦੇਰ ਤੋਂ ਡਾ. ਬਲਦੇਵ ਸਿੰਘ ਦੀ ਲੜਕੀ ਬਾਰੇ ਲਿਖ ਰਹੇ ਹੋ, ਸੋ ਮੈਂ ਆਪ ਜੀ ਨਾਲ ਵਿਚਾਰ ਵਿਟਾਂਦਰਾ ਕਰਨਾ ਚਾਹੁੰਦਾ ਹਾਂ।

ਧੰਨਵਾਦ ਸਹਿਤ

ਗੁਰਨਾਮ ਸਿੰਘ ਬਿਜਲੀ

ਮੋਰਿੰਡਾ

◆◆◆◆

ਪਿਆਰੇ ਪ੍ਰਿੰ. ਸੇਵਕ ਜੀ,

ਗੁਰ ਫਤਹਿ,

ਤੁਹਾਡੇ ਵਲੋਂ ਹਰ ਮਹੀਨੇ ਤੁਹਾਡੀ ਯੋਗ ਸੰਪਾਦਨਾ ਦੁਆਰਾ ਕੀਤਾ ਪਿਆਰਾ ਮੈਗਜ਼ੀਨ ਭਾਈ ਦਿੱਤ ਸਿੰਘ ਪੱਤ੍ਰਿਕਾ ਨਿਰੰਤਰ ਪੁੱਜ ਰਿਹਾ ਹੈ। ਤੁਹਾਡੀ ਮਿਹਨਤ, ਲਗਨ ਤੇ ਸਿਰੜ ਨੂੰ ਨਤਮਸਤਕ ਹਾਂ।

ਰੁੱਝੇਵਿਆਂ ਕਾਰਨ ਪੇਪਰ ਲਈ ਕੋਈ ਮੈਟਰ ਨਹੀਂ ਭੇਜ ਸਕਿਆ ਜਿਸ ਲਈ ਸ਼ਰਮਿੰਦਾ ਹਾਂ ਤੇ ਅਫਸੋਸ ਪ੍ਰਗਟ ਕਰਦਾ ਹਾਂ।

ਹੁਣ ਹਰ ਮਹੀਨੇ ਲਈ ਦਸੰਬਰ ਤੱਕ ਰਚਨਾਵਾਂ ਭੇਜ ਰਿਹਾ ਹਾਂ। ਅੱਗੇ ਵੀ ਯਤਨ ਕਰਾਂਗਾ ਕਿ ਇਹ ਲੜੀ ਬਣੀ ਰਹੇ।

ਆਦਰ ਸਹਿਤ,

ਹਿਤੂ

ਸੁਰਜੀਤ ਸਿੰਘ ਮਰਜਾਰਾ

◆◆◆◆

ਵਾਹਿਗੁਰੂ ਜੀ ਕਾ ਖਾਲਸਾ।

ਵਾਹਿਗੁਰੂ ਜੀ ਕੀ ਫਤਹਿ॥

ਸੰਪਾਦਕ ਜੀਓ ਤੁਹਾਡੇ ਵਲੋਂ ਸ਼ੁਰੂ ਕੀਤਾ ਭਾਈ ਦਿੱਤ ਸਿੰਘ ਪੱਤ੍ਰਿਕਾ ਹੁਣ ਸਿਰਫ਼ ਤੁਹਾਡਾ ਹੀ ਨਹੀਂ ਬਲਕਿ ਸਮੂਹ ਪਾਠਕਾਂ ਤੇ ਸੱਚੀ ਸੁੱਚੀ ਸਿੱਖੀ ਨੂੰ ਪ੍ਰਣਾਈ ਹੋਈ ਸੰਗਤ ਦਾ ਹਰਮਨ ਪਿਆਰਾ ਪਰਚਾ ਬਣ ਚੁੱਕਾ ਹੈ, ਕਾਬਲ-ਏ-ਰਸ਼ਕ ਵਾਲੀ ਗੱਲ ਹੈ। ਵਿਅੰਗ, ਕਾਵਿ ਕਿਆਰੀ ਅਤੇ ਬੁੱਧੀ ਜੀਵੀਆਂ ਦੇ ਲੇਖ ਇਸ ਪਰਚੇ ਦਾ ਵੱਡਮੁਲਾ ਹਾਸਲ ਹਨ। ਜੋ ਪੱਤ੍ਰਿਕਾ ਨੂੰ ਉਸਾਰੂ ਗਤੀਸ਼ੀਲਤਾ ਪ੍ਰਦਾਨ ਕਰਦੇ ਪ੍ਰਤੀਤ ਹੁੰਦੇ ਹਨ। ਭਾਈ ਦਿੱਤ ਸਿੰਘ ਜੀ ਦੀ ਸੋਚ ਨੂੰ ਘਰ-ਘਰ ਪੁਜਦਾ ਕਰਨ ਲਈ ਤੁਸੀਂ ਵਧਾਈ ਦੇ ਪਾਤਰ ਹੋ।

◆◆◆◆

ਜਸਪਿੰਦਰ ਬਦੇਸ਼ਾ

9888621205

# *ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ*

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।*

*ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ। ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਦਾ ਰੋਲ ਅਦਾ ਕਰਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

*ਮੁੱਖ ਸੰਪਾਦਕ*

Registration No. R.N.I CHAPUN/2010/33423 P.O REGD. NO CHD/144/2011-13

# 6 ਸਤੰਬਰ ਸਮਾਗਮ ਦੀਆਂ ਮੁੱਖ ਝਲਕੀਆਂ



ਭਾਈ ਅਮਰਜੀਤ ਸਿੰਘ ਖਾਲਸਾ ਮੋਹਾਲੀ ਦਾ ਜੱਥਾ ਕੀਰਤਨ ਕਰਦਾ ਹੋਇਆ



ਬੀਬੀ ਸੁੱਖਪਾਲ ਕੌਰ ਖਾਲਸਾ ਮੋਹਾਲੀ ਦਾ ਜੱਥਾ ਕੀਰਤਨ ਕਰਦਾ ਹੋਇਆ



ਕਥਾਵਾਚਕ ਭਾਈ ਮਾਨ ਸਿੰਘ ਜੀ ਨੂੰ ਸਲਾਹਕਾਰ ਬੋਰਡ ਦੇ ਚੇਅਰਮੈਨ
ਡਾ. ਸੁਖਜਿੰਦਰ ਸਿੰਘ ਯੋਗੀ ਸਨਮਾਨਿਤ ਕਰਦੇ ਹੋਏ



ਭਾਈ ਮਾਨ ਸਿੰਘ ਜੀ ਨੂੰ ਅਦਾਰਾ ਭਾਈ ਦਿੱਤ ਸਿੰਘ ਜੀ ਦੇ ਅਹੁਦੇਦਾਰ
ਜਸਪਾਲ ਸਿੰਘ ਕੰਵਲ, ਅਵਤਾਰ ਸਿੰਘ ਮਹਿਤਪੁਰੀ ਮੰਗ ਪੱਤਰ ਦਿੰਦੇ ਹੋਏ



ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਪ੍ਰਿੰ ਨਸੀਬ ਸਿੰਘ ਸੇਵਕ
ਭਾਈ ਹਰਪਾਲ ਸਿੰਘ ਚੀਮਾ ਨੂੰ ਸਨਮਾਨਿਤ ਕਰਦੇ ਹੋਏ



ਗੁ. ਸੈਕਟਰ 22 ਦੇ ਪ੍ਰਧਾਨ ਤੇ ਹੋਰ ਸੰਗਤਾਂ ਕਥਾਵਾਚਕ
ਭਾਈ ਮਾਨ ਸਿੰਘ ਜੀ ਦਾ ਸਵੱਗਤ ਕਰਦੀਆਂ ਹੋਈਆਂ।

IF NOT DELIVERED PLEASE SEND BACK TO:-B HAI DIT SINGH PATRIKA # 712 APC KAJHERI CHANDIGARH 160036